ਤਰਕਸ਼ੀਲ ਸੁਸਾਇਟੀ ਪੰਜਾਬ

ਦਾ ਤਰਜਮਾਨ

# ਤਰਕਸ਼ੀਲ






ਜਨਵਰੀ-ਫਰਵਰੀ '94

5/-

ਮੇਰਾ ਸੁਪਨਾ ਹੈ ਕਿ ਦੁਨੀਆਂ 'ਚ ਕੋਈ ਮਜ਼ਹਬ ਨਾ ਹੋਵੇ—ਤਸਲੀਮਾ ਨਸਰੀਨ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ......................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਘੜੀ

ਸਫਰੋਂ ਖੁੰਝੀ ਗੇੜ-ਅੜੀ ਹੈ ।
ਆਪਣੀ ਉਮਰ ਅਜੀਬ ਘੜੀ ਹੈ ।
ਜਾਣਾ ਕਿਤੇ ਨਹੀਂ ਹੈ ਇਸਨੇ
ਐਵੇਂ ਤਿੱਖੀ ਚਾਲ ਫੜੀ ਹੈ
ਘਰ ਦਫਤਰ ਤਨਖਾਹ ਤਰੱਕੀ
ਰੋਟੀ ਸਰਵਿਸ ਕੱਚੀ ਪੱਕੀ
ਚਿੱਠੀਆਂ ਤਾਰਾਂ ਤੇ ਅਖਬਾਰਾਂ
ਨਿੱਕੀਆਂ ਨਿੱਕੀਆਂ ਜਿੱਤਾਂ ਹਾਰਾਂ
ਇਕ ਦੋ ਗਿਆਰਾਂ ਬਾਰਾਂ ਦੀ ਥਾਂ
ਇਹ ਨੇ ਏਸ ਘੜੀ ਦੇ ਹਿੱਸੇ
ਮੁੜ ਮੁੜ ਕੱਢੇ ਓਹੀ ਗੇੜੇ
ਹੋਰ ਨਾ ਕੋਈ ਪੈਂਡਾ ਇਸਦਾ
ਇਹ ਬੱਸ ਆਪਣੀ ਅਉਧ ਨਿਬੇੜੇ
ਮਰ ਚੁੱਕਿਆਂ ਨੇ ਇਸ ਨੂੰ ਏਸੇ ਰਾਹੇ ਪਾਇਆ
'ਭੂਤ ਪ੍ਰੇਤਾਂ' ਡਾਇਲ ਇਸਦਾ ਖੂਬ ਬਣਾਇਆ
ਇਕ ਦਿਨ ਏਦਾਂ ਤੁਰਦੀ ਤੁਰਦੀ
ਘਰ ਘਰ ਝਰੀਆਂ ਪੁਰਜੇ ਫੰਧਰ
ਆਪਣੇ ਹੀ ਦੰਦਿਆਂ ਦੇ ਅੰਦਰ
ਅੜ ਜਾਵੇਗੀ
ਆਸ ਤਮਾਂ ਦੀ ਚਾਬੀ ਹੁੰਦਿਆਂ
ਇਕ ਹਿੰਸੇ ਤੇ
ਜਾਂ ਕੁਝ ਹਿੰਸਿਆਂ ਦੇ ਵਿਚਕਾਰੇ
ਖੜ੍ਹ ਜਾਵੇਗੀ । —ਸੁਰਜੀਤ ਪਾਤਰ

(ਅਦਾਰਾ ਤਰਕਸ਼ੀਲ ਨੂੰ ਯਕੀਨ ਹੈ ਕਿ ਇਸ ਦੇ ਪਾਠਕ, ਇਹ ਵਰ੍ਹਾ ਜੀਵਨ ਰੂਪੀ ਘੜੀਆਂ ਦੀ ਕਾਇਆ ਕਲਪ ਨੂੰ ਸਮਰਪਿਤ ਕਰਨਗੇ)

**ਤਰਕਸ਼ੀਲ**

ਮੁੱਖ ਸੰਪਾਦਕ :
**ਬਲਵਿੰਦਰ ਬਰਨਾਲਾ**
ਫੋਨ ਨੰ: 01679-32122

ਸੰਪਾਦਕੀ ਬੋਰਡ :
**ਰਾਜਪਾਲ ਸਿੰਘ**
**ਅਵਤਾਰ ਗੋਂਦਾਰਾ**
**ਰਣਧੀਰ ਗਿੱਲਪੱਤੀ**
**ਰਾਮ ਸਵਰਨ ਸਿੰਘ**

ਪ੍ਰਬੰਧਕ :
**ਰਾਜਿੰਦਰ ਸਿੰਘ ਭਦੌੜ,**
ਮੁਹੱਲਾ ਬੁੱਟਰਾਂ ਦਾ
ਭਦੌੜ (ਸੰਗਰੂਰ)
ਚਰਨਜੀਤ ਸਿੰਘ ਪਟਵਾਰੀ, ਭਵਾਨੀਗੜ੍ਹ

ਰਚਨਾਵਾਂ ਭੇਜਣ ਲਈ ਪਤਾ :
**ਬਲਵਿੰਦਰ ਬਰਨਾਲਾ**
ਪੋਸਟ ਬਾਕਸ ਨੰ: 22
ਬਰਨਾਲਾ-148101

ਚੰਦੇ ਭੇਜਣ ਲਈ ਪਤਾ :
**ਅਵਤਾਰ ਗੋਂਦਾਰਾ**
ਐਡਵੋਕੇਟ
ਜਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)
ਲਾਈਫ : 250 ਰੁਪਏ
ਸਲਾਨਾ ਚੰਦਾ : 25 ਰੁਪਏ

ਪ੍ਰਕਾਸ਼ਕ :
ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮਹਿਣਾ ਚੌਂਕ ਬਠਿੰਡਾ ਤੋਂ ਛਪਵਾ ਕੇ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਵਾਸਤੇ ਪ੍ਰਕਾਸ਼ਿਤ ਕੀਤਾ ।

ਸੰਪਾਦਕੀ :

# ਜਨ ਸਮੂਹਾਂ ਅੰਦਰ ਪਨਪਦਾ ਤਰਕ........

ਗੱਲ ਹੁਣੇ ਹੁਣੇ ਹੋਈਆਂ ਸੂਬਾਈ ਚੋਣਾਂ ਦੀ ਹੈ । ਧਾਰਮਿਕ ਹੱਥ ਕੰਡੇ ਦਿਲ ਖੋਲਕੇ ਵਰਤੇ ਗਏ । ਇਹ ਕੋਈ ਅਲੋਕਾਰੀ ਗੱਲ ਨਹੀਂ । ਕੁਰਸੀ ਖਾਤਰ ਮੌਕਾਪ੍ਰਸਤ ਸਿਆਸਤਦਾਨ ਅਜਿਹੇ ਹੱਥ ਕੰਡੇ ਸਿੱਧੇ ਜਾਂ ਅਸਿੱਧੇ ਰੂਪ ਵਿਚ ਮੁੱਢ ਤੋਂ ਵਰਤਦੇ ਆਏ ਹਨ । ਧਰਮ ਨੂੰ ਸਿਆਸਤ ਦੀ ਢਾਲ ਵਜੋਂ ਵਰਤਣ ਤੋਂ ਕਦੇ ਵੀ ਗੁਰੇਜ਼ ਨਹੀਂ ਕੀਤਾ । ਟਾਲਸਟਾਏ ਦੇ ਕਥਨ ਅਨੁਸਾਰ ਮੌਕਾਪ੍ਰਸਤ ਸਿਆਸਤਦਾਨ ਲੋਕਾਂ ਉਪਰ ਉਤਨਾ ਸਮਾਂ ਰਾਜ ਕਰ ਸਕਦੇ ਹਨ ਜਿੰਨਾਂ ਸਮਾਂ ਉਹ ਉਹਨਾਂ ਨੂੰ ਬੁਧੂ ਬਨਾਉਣ ਵਿਚ ਕਾਮਯਾਬ ਹੁੰਦੇ ਰਹਿਣ । ਭਾਰਤ ਦੇ ਉਤਰੀ ਖਿੱਤਿਆਂ ਅੰਦਰ ਹੋਈਆਂ ਸੂਬਾਈ ਚੋਣਾਂ ਅੰਦਰ ਰਾਮ ਮੰਦਰ ਦਾ ਪੱਤਾ ਚਲਾਉਣ ਦਾ ਇੱਕ ਧਿਰ ਵਲੋਂ ਖੂਬ ਯਤਨ ਕੀਤਾ ਗਿਆ । ਇੱਕ ਹੋਰ ਧਿਰ ਨੇ ਬਾਬਰੀ ਮਸਜਿਦ ਢਾਹੁਣ ਲਈ ਲੁਕਵੀਂ ਖੁਲ੍ਹ ਦਿੱਤੀ । ਸਮੁੱਚੇ ਭਾਰਤ ਦੀਆਂ ਚੋਣਾਂ ਜਿੱਤਣ ਲਈ ਦਿੱਲੀ ਵਿਚ ਸਿੱਖਾਂ ਦਾ ਸ਼ਿਕਾਰ ਖੇਡਿਆ ਗਿਆ । ਪਰ ਇਹਨਾਂ ਚੋਣਾਂ ਅੰਦਰ ਇਹ ਲੋਕਾਂ ਨੂੰ ਮੂਰਖ ਬਣਾਉਣ 'ਚ ਉਹ ਪਹਿਲਾਂ ਵਾਂਗ ਕਾਮਯਾਬ ਨਹੀਂ ਹੋਏ । ਦਿੱਲੀ ਦੇ ਲੋਕਾਂ ਨੂੰ ਸਿੱਖਾਂ ਦਾ ਕਤਲੇਆਮ ਨਹੀਂ ਸੀ ਭੁੱਲਿਆ । ਭਾਰਤਵਰਸ਼ ਦੇ ਲੋਕਾਂ ਨੂੰ ਬਾਬਰੀ ਮਸਜਿਦ ਢਾਹੁਣ ਕਾਰਨ ਹਜਾਰਾਂ ਹਿੰਦੂਆਂ ਮੁਸਲਮਾਨਾਂ ਦੇ ਕਤਲ ਨਹੀਂ ਸਨ ਭੁੱਲੇ । ਸਿੱਖਾਂ ਦਾ ਸ਼ਿਕਾਰ ਖੇਡਣ ਵਾਲੀ ਧਿਰ ਬੁਰੀ ਤਰਾਂ ਪਛਾੜ ਦਿੱਤੀ ਗਈ । ਭਾਵੇਂ ਕੋਈ ਬਦਲ ਨਾ ਹੋਣ ਕਾਰਨ ਲੋਕਾਂ ਨੂੰ ਇੱਕ ਹੋਰ ਫਿਰਕੂ ਧਿਰ ਨੂੰ ਚੁਨਣਾ ਪਿਆ ਜਿਹੜੀ ਉਤਰ ਪ੍ਰਦੇਸ਼ ਵਿਚ ਮਾਰ ਖਾ ਗਈ । ਲੁਕਵਾਂ ਪੱਤਾ ਖੇਡਣ ਵਾਲੀ ਧਿਰ ਬੁਰੀ ਤਰ੍ਹਾਂ ਪਛਾੜੀ ਗਈ ਤੇ ਲੋਕਾਂ ਇੱਕ ਹੋਰ ਹੀ ਧਿਰ ਦਾ ਸਾਥ ਪੂਰਿਆ ਜਿਸਦੀ ਅਜੇ ਪਰਖ ਬਾਕੀ ਹੈ ।

ਜਿਉਂ ਜਿਉਂ ਵਿਗਿਆਨ ਅਤੇ ਤਰਕ ਦਾ ਪਸਾਰਾ ਵਧ ਰਿਹਾ ਹੈ ਤਿਉਂ ਤਿਉਂ ਲੋਕ ਧਰਮ ਦੇ ਅਤੇ ਨਸਲਾਂ-ਜਾਤਾਂ ਦੇ ਮੁਲੱਮੇ ਹੇਠ ਛੁਪੇ ਮੌਕਾਪ੍ਰਸਤ ਸਿਆਸਤਦਾਨਾਂ ਦੀਆਂ ਪਾਰਟੀਆਂ ਤੋਂ ਦੂਰ ਹਟਦੇ ਜਾ ਰਹੇ ਹਨ । ਪਾਕਿਸਤਾਨ ਅੰਦਰ ਹੋਈਆਂ ਅਸੈਂਬਲੀ ਚੋਣਾਂ ਅੰਦਰ ਮੌਲਾਣਿਆਂ ਦੀਆਂ ਰਾਜਸੀ ਪਾਰਟੀਆਂ ਨੇ ਮੂੰਹ ਦੀ ਖਾਦੀ । ਅੰਧਵਿਸ਼ਵਾਸ਼ੀ ਫਲਸਫਿਆਂ ਨੂੰ ਤਿਲਾਂਜਲੀ ਦੇ ਕੇ ਜਨ-ਸਮੂਹਾਂ ਨੂੰ ਚਾਹੀਦਾ ਹੈ ਕਿ ਉਹ ਆਰਥਿਕ ਅਤੇ ਸਮਾਜਿਕ ਵਿਤਕਰਿਆਂ ਖਿਲਾਫ ਲਾਮਬੰਦੀ ਕਰਨ । ਧਰਮਾਂ, ਜਾਤਾਂ ਨਸਲਾਂ ਆਦਿ ਦੇ ਨਾਵਾਂ ਤੇ ਵੰਡੀਆਂ ਪਾ ਕੇ ਆਪਣੀਆ ਰੋਟੀਆਂ ਸੇਕਣ ਵਾਲੇ ਸਿਆਸਤਦਾਨਾਂ ਨੂੰ ਮੂੰਹ ਨਾ ਲਾਉਣ । ਇਸੇ ਵਿਚ ਹੀ ਉਹਨਾਂ ਦਾ ਭਲਾ ਹੈ । ●

# ਸਿਆਣਪ ਅਤੇ ਅਗਿਆਨਤਾ ਦਾ ਭੇੜ

ਵਿਗਿਆਨ ਦਾ ਇਤਿਹਾਸ ਅਗਿਆਨਤਾ ਤੇ ਵਹਿਮਾਂ ਭਰਮਾਂ ਵਿਰੁੱਧ, ਰਾਜਸੀ ਤੇ ਵਿਚਾਰਧਾਰਕ ਪਿਛਾਖੜ ਵਿਰੁੱਧ, ਅੱਗੇ ਵਧੂ ਵਿਗਿਆਨਿਕਾਂ ਤੇ ਫ਼ਿਲਾਸਫ਼ਰਾਂ ਦੇ ਲਗਾਤਾਰ ਘੋਲ ਦਾ ਇਤਿਹਾਸ ਹੈ। ਹਰ ਲੁੱਟ-ਚੋਂਘ ਕਰਨ ਵਾਲੇ ਸ਼੍ਰੇਣੀ ਸਮਾਜ ਵਿਚ ਅਜਿਹੀਆਂ ਤਾਕਤਾਂ ਹੁੰਦੀਆਂ ਹਨ, ਅਜਿਹੀਆਂ ਪਿਛੇ-ਖਿਚੂ ਸਮਾਜ ਸ਼੍ਰੇਣੀਆਂ ਹੁੰਦੀਆਂ ਹਨ ਜਿਨਾਂ ਨੂੰ ਇਸ ਗੱਲ ਦਾ ਖਤਰਾ ਰਹਿੰਦਾ ਹੈ ਕਿ ਅੱਗੇ-ਵਧੂ ਵਿਗਿਆਨਿਕ ਵਿਚਾਰਾਂ ਦੇ ਫੈਲਣ ਨਾਲ ਉਨ੍ਹਾਂ ਦੀ ਹਾਨੀ ਹੋਵੇਗੀ। ਬੀਤੇ ਸਮੇਂ ਵਿਚ ਇਹ ਸ਼੍ਰੇਣੀਆਂ ਜਾਂ ਤੇ ਵਿਗਿਆਨ ਦਾ ਸਿੱਧਾ ਵਿਰੋਧ ਕਰਦੀਆਂ ਸਨ ਅਤੇ ਅੱਗੇ-ਵਧੂ ਵਿਗਿਆਨਿਕਾਂ ਤੇ ਫ਼ਿਲਾਸਫ਼ਰਾਂ ਉਤੇ ਜਬਰ ਤੇ ਜ਼ੁਲਮ ਕਰਦੀਆਂ ਸਨ - ਏਥੋਂ ਤੱਕ ਕਿ ਟਿਕਟਿਕੀਆਂ ਨਾਲ ਬੰਨ੍ਹ ਕੇ ਉਨ੍ਹਾਂ ਨੂੰ ਸਾੜ ਦੇਂਦੀਆਂ ਜਾਂ ਜੇਲ੍ਹਾਂ ਵਿਚ ਪਾ ਦੇਂਦੀਆਂ ਸਨ—ਜਾਂ ਵਿਗਿਆਨਿਕ ਖੋਜਾਂ ਨੂੰ ਅਜਿਹੇ ਢੰਗ ਨਾਲ ਤੋੜਨ ਮੋੜਨ ਦਾ ਯਤਨ ਕਰਦੀਆਂ ਸਨ ਜਿਸ ਨਾਲ ਕਿ ਉਨ੍ਹਾਂ ਨੂੰ ਉਨ੍ਹਾਂ ਦੇ ਅੱਗੇ-ਵਧੂ ਪਦਾਰਥਵਾਦੀ ਸਿੱਟਿਆਂ ਤੋਂ ਵਿਰਵੇ ਕਰ ਦਿੱਤਾ ਜਾਂਦਾ ਸੀ।

ਪੁਰਾਤਨ ਯੂਨਾਨ ਵਿਚ ਪਦਾਰਥਵਾਦੀ ਫ਼ਿਲਾਸਫ਼ਰ **ਅਨਾਕਸਾਗੋਰਸ਼** ਨੂੰ ਨਾਸਤਕ ਹੋਣ ਪਿਛੇ **ਏਥਨਜ਼** ਤੋਂ ਜਲਾਵਤਨ ਕਰ ਦਿਤਾ ਗਿਆ ਸੀ। ਬੀਤੇ ਸਮੇਂ ਦੇ ਉੱਘੇ ਪਦਾਰਥਵਾਦੀ ਫ਼ਿਲਾਸਫ਼ਰ ਤੇ ਪਦਾਰਥ ਦੇ ਅਣੂ-ਸਿਧਾਂਤ ਦੇ ਇਕ ਮੋਢੀ ਡੈਮੋਕਰਿਟਸ ਦੇ ਗ੍ਰੰਥੀ ਨੂੰ ਕਈ ਸਦੀਆਂ ਵਿਚ ਇਸ ਲਈ ਨਸ਼ਟ ਕਰ ਦਿਤਾ ਗਿਆ ਸੀ ਕਿ ਉਹ ਕੁਦਰਤ ਦੇ ਮਨੁੱਖ ਦੇ ਮਾਮਲਿਆਂ ਵਿਚ ਕਿਸੇ ਅਗੰਮੀ ਸ਼ਕਤੀ ਦੇ ਦਖਲ ਨੂੰ ਮੰਨਣ ਤੋਂ ਇਨਕਾਰ ਕਰਦਾ ਸੀ। ਨਤੀਜੇ ਵਜੋਂ, ਉਸ ਦੀਆਂ ਰਚਨਾਵਾਂ ਵਿਚੋਂ ਇਕ ਵੀ ਸਾਡੇ ਤੱਕ ਨਹੀਂ ਪਹੁੰਚੀ।

ਯੂਨਾਨ ਦੇ ਪੁਰਾਤਨ ਪਦਾਰਥਵਾਦੀ ਫ਼ਿਲਾਸਫ਼ਰ, ਡੈਮੋਕਰਿਸਟ ਦੇ ਸ਼ਗਰਿਦ, **ਐਪੀਕਯੂਰਸ** ਨੂੰ ਇਸਾਈ ਮਤ ਦੇ ਆਗੂਆਂ ਨੇ ਪੂਰੇ ਦੋ ਹਜ਼ਾਰ **ਸਾਲ** ਤਕ ਸਿਰਫ਼ ਇਸ ਲਈ ਛੇਕੀ ਰਖਿਆ ਕਿ ਉਸ ਨੇ ਮਨੁੱਖ ਨੂੰ ਰੱਬ ਦੇ ਡਰ ਤੋਂ ਮੁਕਤ ਕਰਨ ਅਤੇ ਵਿਗਿਆਨ ਦੀ ਸਚਿਆਈ ਨੂੰ ਸਿੱਧ ਕਰਨ ਦਾ ਯਤਨ ਕੀਤਾ ਸੀ। ਉਸ ਉਤੇ ਝੂਠੀਆਂ ਤੁਹਮਤਾਂ ਲਾ ਕੇ ਉਸ ਨੂੰ ਭੰਡਣ ਲਈ ਉਹ ਉਸ ਨੂੰ ਸਦਾਚਾਰ ਦਾ ਦੁਸ਼ਮਣ ਤੇ ਪਾਪ ਦਾ ਪ੍ਰਚਾਰਕ ਆਖਦੇ ਸਨ।

ਇਸਾਈ ਧਰਮ ਦੇ ਰੋਮ ਦਾ ਰਾਜਕੀ ਧਰਮ ਬਣ ਜਾਣ ਪਿਛੋਂ, ਪਾਦਰੀਆਂ ਤੇ ਮਹੰਤਾਂ ਨੇ ਪੁਰਾਤਨ ਸਭਿਅਤਾ ਦੇ ਚਿੰਨ੍ਹਾਂ ਨੂੰ ਸਖਤ ਕਠੋਰਤਾ ਨਾਲ ਕੁਚਲ ਦਿੱਤਾ ਸੀ। ਖਾਸ ਤੌਰ 'ਤੇ, ਸੰਨ **391 ਈਸ਼ਵੀ ਵਿਚ ਜਨੂੰਨੀ ਈਸਾਈਆਂ ਦੇ ਇਕ ਟੋਲੇ** ਨੇ ਸੇਰਾਪੀਸ ਦੇ ਪੁਰਾਣੇ ਕੈਥੀਡਰਲ (**ਵੱਡੇ ਗਿਰਜੇ**) ਨੂੰ ਤੋੜ-ਭੰਨ ਕੇ ਤਬਾਹ ਕਰ ਦਿਤਾ ਅਤੇ ਪੁਰਾਤਨ ਸੰਸਾਰ ਦੀ, ਅਲੈਗਜਾਂਡਰੀਆਂ ਦੀ, ਸਭ ਤੋਂ ਵੱਡੀ ਲਾਇਬਰੇਰੀ ਦਾ ਜੋ ਕੁੱਝ ਵੀ ਬਾਕੀ ਸੀ, ਉਸ ਨੂੰ ਨਸ਼ਟ ਕਰ ਦਿੱਤਾ ਸੀ। ਧਰਮ-ਰਹਿਤ ਵਿਗਿਆਨ ਅਤੇ ਗਿਆਨ ਦੇ ਜਾਨੀ ਦੁਸ਼ਮਣ **ਪੋਪ ਗਰੈਗਰੀ ਪਹਿਲੇ** (590 604) ਨੇ ਪੁਰਾਤਨ ਲਖਕਾਂ ਦੀਆਂ ਬਹੁਤ ਸਾਰੀਆਂ ਵੱਡ-ਮੁੱਲੀਆਂ ਪੁਸਤਕਾਂ ਨੂੰ, ਖਾਸ ਕਰ ਪਦਾਰਥਵਾਦੀ ਫ਼ਿਲਾਸਫ਼ਰਾਂ ਦੀਆਂ ਰਚਨਾਵਾਂ ਨੂੰ, ਨਸ਼ਟ ਕਰ ਦਿਤਾ ਸੀ।

ਧਾਰਮਕ ਅਦਾਲਤ, ਜਿਸ ਦੀ ਕੈਥੋਲਿਕ ਗਿਰਜੇ ਦੇ ਸਾਰੇ ਵਿਰੋਧ ਨੂੰ ਕੁਚਲਣ ਲਈ ਪਾਦਰੀਆਂ ਨੇ ਕਾਢ ਕੱਢੀ ਸੀ ਸਭ ਅੱਗੇ-ਵਧੂ ਵਿਚਾਰਵਾਨਾਂ ਉਤੇ ਵਹਿਸ਼ੀਆਂ ਵਾਲੇ ਜ਼ੁਲਮ ਢਾਹੁੰਦੀ ਸੀ। **1600 ਈਸਵੀ ਵਿਚ** ਧਾਰਮਕ ਅਦਾਲਤ ਦੇ ਹੁਕਮ ਨਾਲ ਮਹਾਨ ਫ਼ਿਲਾਸਫ਼ਰ ਤੇ ਸਾਇੰਸਦਾਨ **ਗਿਓਰਦਾਨੋ ਬਰਨੋ** ਨੂੰ, ਜਿਸ ਨੇ **ਕੋਪਰਨਿਕਸ ਦੇ ਸਿਧਾਂਤ ਦਾ ਸਮਰਥਨ ਕੀਤਾ ਸੀ, ਟਿਕਟਿਕੀ ਉਤੇ ਬਨ੍ਹ ਕੇ ਜਿਉਂਦਾ** ਸਾੜ ਦਿਤਾ ਗਿਆ ਸੀ। 1619 ਵਿਚ ਇਕ ਹੋਰ ਮਹਾਨ ਵਿਚਾਰਵਾਨ **ਲਸੀਲੀਓ ਵਾਨਿਨ** ਨੂੰ ਤੂਲੂਜ਼ (ਫਰਾਂਸ) ਵਿਚ ਮੌਤ ਦੇ ਘਾਟ ਉਤਾਰ ਦਿਤਾ ਗਿਆ ਸੀ। ਈਸਾਈ ਧਾਰਮਕ ਅਦਾਲਤ ਦੇ ਹੁਕਮ ਨਾਲ ਉਸ ਦੀ ਜਬਾਨ ਕੱਟ ਦਿੱਤੀ ਗਈ ਅਤੇ ਉਪਰੰਤ ਟਿਕਟਿਕੀ ਉਤੇ ਬੰਨ੍ਹ ਕੇ ਉਸ ਨੂੰ ਜਿਉਂਦਾ ਸਾੜ ਦਿੱਤਾ ਗਿਆ ਸੀ। **ਇਟਲੀ ਦੇ ਪ੍ਰਸਿਧ ਤਾਰਾ-ਵਿਗਿਆਨੀ ਗਲਿਲੀਓ** ਨੂੰ ਜਿਹੜਾ **ਕੋਪਰਨਿਕਸ** ਦੇ ਸਿਧਾਂਤ ਨੂੰ ਸਹੀ ਆਖਦਾ ਸੀ, ਧਾਰਮਕ ਅਦਾਲਤ ਨੇ ਮਜਬੂਰ ਕਰਨ ਦਾ ਯਤਨ ਕੀਤਾ ਕਿ ਉਹ ਆਪਣੇ ਧਾਰਮਕ ਯਤਨ ਤਿਆਗ ਦੇਵੇ। ਰੌਸ਼ਨੀ ਦੇ ਯੁੱਗ ਦੇ ਮਹਾਨ **ਫਰਾਂਸੀਸੀ ਫਿਲਾਸਫਰ ਵਾਲਤੇਅਰ ਨੂੰ ਬਸਤੀਲ**



(**ਪੈਰਿਸ**) ਦੀ ਬਦਨਾਮ ਜੇਲ ਵਿਚ ਬੰਦ ਕਰ ਦਿਤਾ ਗਿਆ ਸੀ, ਅਤੇ ਅਠਾਰ੍ਹਵੀਂ ਸਦੀ ਦੇ ਇਕ ਹੋਰ ਫ਼ਰਾਂਸੀਸੀ ਪਦਾਰਥਵਾਦੀ ਫ਼ਿਲਾਸਫ਼ਰ **ਦਿਦਰੋ** ਨੂੰ ਵੀ ਕੈਦ ਕਰ ਦਿਤਾ ਗਿਆ ਸੀ।

ਇਹ ਨਹੀਂ ਸੋਚਣਾ ਚਾਹੀਦਾ ਕਿ ਪਿਛੇ-ਖਿੱਚੂਆਂ ਦਾ ਵਿਗਿਆਨ ਵਿਰੁਧ ਘੋਲ ਸਿਰਫ਼ ਪੁਰਾਤਨ ਜਾਂ ਮੱਧ ਯੁਗ ਤੱਕ **ਹੀ ਸੀਮਤ ਸੀ। ਇਹ ਸਰਮਾਏਦਾਰ** ਯੁੱਗ ਵਿਚ ਵੀ ਜਾਰੀ ਹੈ। **ਸਰਮਾਏਦਾਰ ਜਮਾਤ ਉਨ੍ਹਾਂ ਕੁਦਰਤੀ ਵਿਗਿਆਨਾਂ ਜਿਨ੍ਹਾਂ ਦਾ ਤਕਨੀਕੀ ਉੱਨਤੀ ਨਾਲ ਨਿਕਟ ਸੰਬੰਧ ਹੈ ਭੌਤਿਕ ਵਿਗਿਆਨ, ਰਸਾਇਣ ਸ਼ਾਸ਼ਤਰ, ਹਿਸਾਬ ਆਦਿ ਦੀ ਤਰੱਕੀ ਤਾਂ ਚਾਹੁੰਦੀ ਹੈ, ਪਰ ਉਹ ਇਹ ਬਿਲਕੁਲ ਨਹੀਂ ਚਾਹੁੰਦੀ ਕਿ ਪਦਾਰਥਵਾਦੀ ਫਲਸਫੇ ਦਾ ਉਸ ਵਿਗਿਆਨਿਕ ਸੰਸਾਰ ਦ੍ਰਿਸ਼ਟੀਕੋਣ ਦਾ ਪਰਚਾਰ ਹੋਵੇ ਜਿਹੜਾ ਮਨੁੱਖਾਂ ਨੂੰ ਇਸ ਯੋਗ ਬਣਾਉਂਦਾ ਹੈ ਕਿ ਉਹ ਅਸਲੀਅਤ ਨੂੰ ਠੀਕ ਤਰ੍ਹਾਂ ਸਮਝ ਸਕਣ ਤੇ ਆਪਣੀਆਂ ਸਰਗਰਮੀਆਂ ਵਿਚ ਇਸ ਸਮਝ ਨੂੰ ਵਰਤ ਸਕਣ**। ਇਹੋ ਕਾਰਨ ਹੈ ਕਿ ਸਰਮਾਏਦਾਰ ਵਿਚਾਰਵਾਨ ਆਪਣੀ ਸਾਰੀ ਵਾਹ ਲਾਉਂਦੇ ਹਨ ਕਿ ਲੋਕ-ਵਿਗਿਆਨਿਕ ਖੋਜਾਂ ਤੋਂ ਪਦਾਰਥਵਾਦੀ ਜਾਂ ਨਾਸਤਕਤਾ ਦੇ ਸਿੱਟੇ ਨਾ ਕੱਢ ਸਕਣ, ਕਿਉਂਕਿ ਉਹ ਅਜਿਹੇ ਸਿੱਟਿਆਂ ਨੂੰ ਸਰਮਾਏਦਾਰ ਜਮਾਤ ਦ ਦਾਬੇ ਲਈ ਖਤਰਨਾਕ ਸਮਝਦੇ ਹਨ।

ਪਿੱਛੇ ਖਿੱਚੂ ਸਰਮਾਏਦਾਰੀ ਨੂੰ ਮਾਰਕਸਵਾਦ-ਲੈਨਿਨਵਾਦ ਤੇ ਇਸ ਦੀ ਫ਼ਿਲਾਸਫ਼ੀ, ਵਿਰੋਧ-ਵਿਕਾਸੀ ਤੇ ਇਤਿਹਾਸਕ ਪਦਾਰਥਵਾਦ, ਨਾਲ ਖਾਸ ਤੌਰ 'ਤੇ ਘਿਰਣਾ ਹੈ। **ਸਰਮਾਏਦਾਰ ਪ੍ਰੋਫੈਸਰਾਂ ਦੀ ਇੱਕ ਪੂਰੀ ਫੌਜ ਮਾਰਕਸਵਾਦ ਨੂੰ "ਰੱਦ ਕਰਨ" ਲਈ ਤੱਤਪਰ** ਹੈ।

ਇਹ ਠੀਕ ਹੈ ਕਿ ਸਾਡੇ ਸਮੇਂ ਵਿਚ ਪਿੱਛੇ-ਖਿੱਚੂ ਸਰਮਾਏਦਾਰ ਅੱਗੇ-ਵਧੂ ਵਿਗਿਆਨੀਆ ਤੇ ਫ਼ਿਲਾਸਫ਼ਰਾਂ ਨੂੰ ਟਿਕਟਿਕੀ ਉਤੇ ਬੰਨ੍ਹ ਕੇ ਨਹੀਂ ਸਾੜਦੇ। ਪਰ ਇਨ੍ਹਾਂ ਕੋਲ ਉਨ੍ਹਾਂ ਉਤੇ ਦਬਾਅ ਪਾਉਣ ਦੇ ਅੱਜ ਹੋਰ ਤਰੀਕੇ ਮੌਜੂਦ ਹਨ ਉਨ੍ਹਾਂ ਨੂੰ ਯੂਨੀਵਰਸਿਟੀਆਂ ਤੇ ਵਿਗਿਆਨਿਕ ਸੰਸਥਾਵਾਂ ਤੋਂ **ਕੱਢ ਦੇਣਾ, ਉਨ੍ਹਾਂ ਦੀਆਂ ਰਚਨਾਵਾਂ ਛਾਪਣ** ਦੇ ਹਕੀਕੀ ਮੌਕ **ਖੋਹ ਲੈਣਾ, ਸਦਾਚਾਰਕ ਤੇ ਰਾਜਸੀ ਪੱਖ** ਤੋਂ ਉਨ੍ਹਾਂ ਦੀ ਭੰਡੀ **ਕਰਨਾ, ਆਦਿ। ਨੇੜੇ ਦੇ ਪਿਛਲੇ** ਸਾਲਾਂ ਵਿਚ "ਖਤਰਨਾਕ **ਵਿਚਾਰ" ਨੂੰ ਕੁਚਲਣ ਦੇ ਇਨ੍ਹਾਂ** ਸਾਰੇ ਸਾਧਨਾਂ ਦੀ ਸੰਯੁਕਤ ਰਾਜ ਅਮਰੀਕਾ ਤੇ ਕਈ ਹੋਰ ਦੇਸ਼ਾਂ ਵਿਚ ਵੱਡੇ ਪੈਮਾਨੇ ਉਤੇ ਵਰਤੋਂ ਕੀਤੀ ਗਈ ਹੈ। ਇਨ੍ਹਾਂ ਸਾਧਨਾਂ ਰਾਹੀਂ ਤੇ ਪਿੱਛੇ-ਖਿੱਚੂ ਵਿਚਾਰਧਾਰਾ ਦੇ ਪਰਚਾਰ ਰਾਹੀਂ ਹਾਕਮ ਜਮਾਤ ਲੋਕਾਂ ਦੇ ਦਿਮਾਗਾਂ ਨੂੰ ਆਪਣੀ ਮਰਜੀ ਮੁਤਾਬਕ "ਢਾਲ" ਦੇਂਦੀ ਹੈ, ਉਨ੍ਹਾਂ ਵਿਚ ਉਹ ਉਨ੍ਹਾਂ ਵਿਚਾਰਾਂ ਨੂੰ ਭਰ ਦੇਂਦੀ ਹੈ ਜਿਨ੍ਹਾਂ ਨੂੰ ਉਹ ਚਾਹੁੰਦੀ ਹੈ ਕਿ ਉਹ ਮੰਨ ਲੈਣ, ਅਤੇ ਅੱਗੇ-ਵਧੂ, **ਪਦਾਰਥਵਾਦੀ ਵਿਚਾਰਾਂ ਦੇ ਪਰਚਾਰ ਨੂੰ ਉਹ ਰੋਕਦੀ ਹੈ।**

ਪਰ ਇਸ ਗੱਲ ਦੇ ਬਾਵਜੂਦ ਕਿ ਵਿਗਿਆਨ ਤੇ ਪਦਾਰਥਵਾਦੀ ਫ਼ਲਸਫ਼ੇ ਦਾ ਰਾਹ ਕੰਡਿਆਂ-ਭਰਿਆ ਹੈ ਅਤੇ ਲੋਟੂ ਸਮਾਜ ਵਿਚ ਉਨ੍ਹਾਂ ਸਾਹਮਣੇ ਆਉਣ ਵਾਲੀਆਂ ਅਨੇਕ ਔਕੜਾਂ ਦੇ ਬਾਵਜੂਦ, ਅੰਤ ਵਿਚ ਉਹ ਸਾਰੇ ਰਾਹ ਦੇ ਰੋੜੇ ਹੂੰਝ ਕੇ ਲਗਾਤਾਰ ਅੱਗੇ ਵਧਣ ਵਿਚ ਕਾਮਯਾਬ ਹੋ ਜਾਂਦੇ ਹਨ।

ਅੱਗੇ-ਵਧੂ ਪਦਾਰਥਵਾਦੀ ਵਿਗਿਆਨ ਤੇ ਫ਼ਿਲਾਸਫ਼ੀ ਦੀ ਤਾਕਤ ਦਾ ਭੇਦ ਇਹ ਹੈ ਕਿ ਇਹ ਕੁਦਰਤ ਤੇ ਸਮਾਜ ਦੇ ਨੇਮਾਂ ਨੂੰ ਪ੍ਰਗਟ ਕਰਦੇ ਹਨ ਤੇ ਸਾਨੂੰ ਸਿਖਾਉਂਦੇ ਹਨ ਕਿ ਇਨ੍ਹਾਂ ਨੇਮਾਂ ਦੀ ਮਨੁੱਖਤਾ ਦੇ ਹਿੱਤਾਂ ਵਿਚ ਕਿਵੇਂ ਵਰਤੋਂ ਕੀਤੀ ਜਾਏ। ਸੱਚੇ ਵਿਗਿਆਨ ਦੇ ਚਾਨਣ ਨਾਲ ਉਹ ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰ ਦੇਂਦੇ ਹਨ।

ਫ਼ਲਸਫ਼ਾ ਸੰਸਾਰ ਸਬੰਧੀ ਦ੍ਰਿਸ਼ਟੀਕੋਣ ਦੇ ਬਹੁਤ ਹੀ ਆਮ ਪਹਿਲੂਆਂ ਬਾਰੇ ਵਿਚਾਰ ਕਰਦਾ ਹੈ।

ਪਦਾਰਥਵਾਦੀ ਫ਼ਲਸਫ਼ੇ ਦਾ ਅਧਾਰ ਕੁਦਰਤ ਦੀ ਹੋਂਦ ਨੂੰ ਸਵੀਕਾਰ ਕਰਨਾ ਹੈ—ਤਾਰਿਆਂ, ਸੂਰਜ, ਧਰਤੀ ਤੇ ਇਸ ਦੇ ਪਹਾੜਾਂ ਤੇ ਵਾਦੀਆਂ, ਸਮੁੰਦਰ ਤੇ ਜੰਗਲਾਂ, ਪਸ਼ੂਆਂ ਤੇ ਚੇਤੰਨ ਸੋਚ ਦੀ ਯੋਗਤਾ ਰੱਖਣ ਵਾਲੇ ਮਨੁੱਖਾਂ ਦੀ ਹੋਂਦ ਨੂੰ। ਅਲੌਕਾਰ ਘਟਨਾਵਾਂ ਜਾਂ ਸ਼ਕਤੀਆਂ ਦੀ ਨਾ ਕੋਈ ਅਸਲੀਅਤ ਹੈ ਨਾ ਹੋ ਸਕਦੀ ਹੈ। **ਮਨੁੱਖ ਬਹੁ-ਭਾਂਤੀ ਕੁਦਰਤ ਦਾ ਇਕ ਕਣ ਹੈ, ਅਤੇ ਚੇਤੰਨਤਾ ਮਨੁੱਖ ਦਾ ਇਕ ਗੁਣ, ਉਸ ਦੀ ਇਕ ਯੋਗਤਾ ਹੈ ਕੁਦਰਤ ਦੀ ਹੋਂਦ ਬਾਹਰਮੁਖੀ ਹੈ, ਅਥਵਾ, ਇਹ ਮਨੁੱਖੀ ਮਨ ਤੋਂ ਬਾਹਰ ਤੇ ਉਸ ਤੋਂ ਸੁਤੰਤਰ ਹੈ।**

ਪਰ ਕਈ ਫ਼ਿਲਾਸਫ਼ਰ ਇਸ ਗੱਲ ਨੂੰ ਨਹੀਂ ਮੰਨਦੇ। ਉਹ ਦਾਵਾ ਕਰਦੇ ਹਨ ਕਿ ਮਨ, ਸੋਚ, ਆਤਮਾ ਜਾਂ ਵਿਚਾਰ ਹੀ ਮੂਲ ਹਨ ਅਤੇ ਪਦਾਰਥਕ **ਸੰਸਾਰ ਦੀ ਉਤਪਤੀ ਆਤਮਾ** ਤੋਂ ਹੋਈ ਹੈ ਤੇ ਉਹ ਉਸੇ ਉਤੇ ਨਿਰਭਰ ਹੈ।

ਪਦਾਰਥਕ ਹੋਂਦ ਨਾਲ ਮਨੁੱਖੀ ਮਨ ਦੇ ਸੰਬੰਧ ਦਾ ਸਵਾਲ ਸਭਨਾਂ ਕਿਸਮਾਂ ਦੀ ਫ਼ਿਲਾਸਫ਼ੀ ਜਿਸ ਵਿਚ ਨਵੀਨ

ਫ਼ਿਲਾਸਫ਼ੀ ਵੀ ਸ਼ਾਮਲ ਹੈ, ਦਾ ਬੁਨਿਆਦੀ ਸਵਾਲ ਹੈ। ਮੂਲ ਵਸਤੂ ਕੀ ਹੈ—ਹੋਂਦ ਜਾਂ ਸੋਚ ? ਫ਼ਿਲਾਸਫ਼ਰ ਇਸ ਸਵਾਲ ਦੇ ਜਵਾਬ ਦੇ ਅਧਾਰ ਉਤੇ ਦੋ ਵੱਡੇ ਦਲਾਂ ਵਿਚ ਵੰਡੇ ਗਏ ਹਨ ।

ਜਿਹੜੇ ਇਹ ਸਮਝਦੇ ਹਨ ਕਿ ਪਦਾਰਥਕ ਅਧਾਰ— **ਕੁਦਰਤ ਮੂਲ ਹੈ ਅਤੇ ਸੋਚ, ਆਤਮਾ, ਪਦਾਰਥ ਦਾ ਇਕ ਗੁਣ ਹੈ, ਉਹ ਪਦਾਰਥਵਾਦ ਦੇ ਦਲ ਵਿਚ ਹਨ** । ਜਿਹੜੇ ਇਹ ਮਨੰਦੇ ਹਨ ਕਿ ਸੋਚ, ਆਤਮਾ ਜਾਂ ਵਿਚਾਰ ਦੀ ਹੋਂਦ ਕੁਦਰਤ ਤੋਂ ਪਹਿਲਾਂ ਤੋਂ ਸੀ ਅਤੇ, ਕਿਸੇ ਨਾ ਕਿਸੇ ਸ਼ਕਲ ਵਿਚ, ਕੁਦਰਤ ਆਤਮਾ ਦੀ ਰਚਨਾ ਹੈ ਅਤੇ ਉਸੇ-ਉਤੇ ਨਿਰਭਰ ਹੈ, ਉਹ "ਵਿਚਾਰਵਾਦ" ਦੇ ਦਲ ਵਿਚ ਹਨ। "ਵਿਚਾਰਵਾਦ" ਤੇ "ਪਦਾਰਥਵਾਦ" ਸ਼ਬਦਾਂ ਦਾ ਫ਼ਲਸਫ਼ੇ ਵਿਚ ਸਿਰਫ ਇਹੋ ਅਰਥ ਹੈ ।

ਬਹੁਤ ਹੀ ਪੁਰਾਤਨ ਸਮੇਂ ਤੋਂ ਪਦਾਰਥਵਾਦੀ ਤੇ "ਵਿਚਾਰਵਾਦੀ" ਵਿਚਾਰਾਂ ਦੇ ਹਮਾਇਤੀਆਂ ਦੇ ਵਿਚਕਾਰ ਇਕ ਜ਼ੋਰਦਾਰ, ਅਮਿਟ ਘੋਲ ਚਲਦਾ ਆਇਆ ਹੈ । ਅਸਲ ਵਿਚ ਫ਼ਿਲਾਸਫ਼ੀ ਦਾ ਪੂਰਾ ਇਤਿਹਾਸ ਇੰਨ੍ਹਾਂ ਦੋਹਾਂ ਦਲਾਂ ਦੇ, ਫ਼ਿਲਾਸਫ਼ੀ ਦੀਆਂ ਪਦਾਰਥਵਾਦ ਤੇ ਵਿਚਾਰਵਾਦ ਦੀਆਂ ਇਨ੍ਹਾਂ ਦੋਹਾਂ ਪਾਰਟੀਆਂ ਦੇ, ਘੋਲ ਦਾ ਇਤਿਹਾਸ ਹੈ ।

ਇਹ ਆਪਮੁਹਾਰਾ, ਅਚੇਤ ਪਦਾਰਥਵਾਦ ਕੁਦਰਤ ਵਿਗਿਆਨੀਆਂ ਦੀ ਭਾਰੀ ਬਹੁ ਸੰਮਤੀ ਦਾ ਆਚਰਣ ਹੈ । ਉਹ ਆਮ ਤੌਰ 'ਤੇ ਫ਼ਿਲਾਸਫ਼ੀ ਦੇ ਮਸਲਿਆਂ ਦੀ ਡੂੰਘਾਈ ਵਿਚ ਨਹੀਂ ਜਾਂਦੇ, ਸਗੋਂ ਜਿੰਨ੍ਹਾਂ ਵਿਗਿਆਨਿਕ ਤੱਥਾ ਨਾਲ ਉਨ੍ਹਾਂ ਦਾ ਵਾਹ ਪੈਂਦਾ ਹੈ, ਉਹ ਆਪ ਮੁਹਾਰੇ ਉਨ੍ਹਾ ਦੇ ਮੰਤਕ ਪਿੱਛੇ ਚਲਦੇ ਹਨ । ਕੁਦਰਤ, ਜਿਹੜੀ ਉਨ੍ਹਾਂ ਦੀ ਖੋਜ ਦਾ ਵਿਸ਼ਾ ਹੈ, ਪੈਰ ਪੈਰ ਉਤੇ ਉਨ੍ਹਾਂ ਘਟਨਾਂ-ਪਰਵਾਹਾਂ ਦੀ ਪਦਾਰਥਕਤਾ ਦਰਸਾਉਂਦੀ ਹੈ, ਜਿਨ੍ਹਾਂ ਨੂੰ ਉਹ ਘੋਖ-ਪਰਖ ਕਰਦੇ ਹਨ । ਕਿਉਂਕਿ ਵਿਗਿਆਨੀ ਦੀ ਖੋਜ ਦਾ ਖੇਤਰ ਜਿਹੜਾ ਵੀ ਹੋਵੇ--ਭਾਵੇਂ ਉਹ ਗ੍ਰਹਿ ਨਛੱਤਰਾਂ ਦਾ ਹੋਵੇ, ਅਣੂਆਂ ਪ੍ਰਮਾਣੂਆਂ ਦਾ, ਬਿਜਲੀ ਤੇ ਚੁੰਬਕ-ਸ਼ਕਤੀ ਦਾ ਜਾਂ ਪੌਦਿਆਂ ਤੇ ਪਰਾਣੀਆਂ ਦੇ ਜੀਵਨ ਦਾ ਉਸ ਨੂੰ ਹਮੇਸ਼ਾਂ ਉਸ ਵਿਚ ਬਾਹਰਮੁਖੀ ਅਮਲਾਂ ਨਾਲ, ਪਦਾਰਥਕ ਵਸਤਾਂ ਤੇ ਉਨ੍ਹਾਂ ਦੇ ਗੁਣਾਂ ਨਾਲ, ਅਤੇ ਮਨੁੱਖੀ ਮਨ ਤੋਂ ਅਜਾਦ ਹੋਂਦ ਰੱਖਣ ਵਾਲੇ ਕੁਦਰਤ ਦੇ ਨੇਮਾਂ ਨਾਲ ਨਿਪਟਣਾ ਪੈਂਦਾ ਹੈ ।

ਆਪਮੁਹਾਰੇ ਜਾਂ ਸਿੱਧੜ ਪਦਾਰਥਵਾਦ ਤੋਂ ਉਲਟ, ਦਾਰਸ਼ਨਿਕ ਪਦਾਰਥਵਾਦ ਪਦਾਰਥਵਾਦੀ ਸੰਕਲਪਾਂ ਨੂੰ ਅੱਗੇ-ਵਧੂ ਵਿਗਿਆਨ ਤੇ ਸਮਾਜਿਕ ਅਮਲ ਦੀਆਂ ਲੱਭਤਾਂ ਦੇ ਅਧਾਰ ਉਤੇ **ਵਿਗਿਆਨਿਕ ਤੌਰ** 'ਤੇ ਸਿੱਧ ਕਰਦਾ ਹੈ, ਉਨ੍ਹਾਂ ਨੂੰ ਵਿਸਥਾਰਤ ਕਰ ਕੇ ਇਕਸਾਰਤਾ ਨਾਲ ਲਾਗੂ ਕਰਦਾ ਹੈ ।

ਰੂਹਾਨੀ ਪਿਛਾਖੜ ਦੇ ਹਾਨੀਕਾਰਕ ਅਸਰ ਦੇ ਵਿਰੁੱਧ ਪਦਾਰਥਵਾਦੀ ਫ਼ਿਲਾਸਫ਼ੀ ਇਕ ਕਾਮਯਾਬ ਹਥਿਆਰ ਦਾ ਕੰਮ ਦੇਂਦੀ ਹੈ । ਮਨੁੱਖਾਂ ਦੇ ਮਨਾਂ ਵਿਚ ਹਿਲਜੁਲ ਪੈਦਾ ਕਰਨ ਵਾਲੀਆਂ ਦਾਰਸ਼ਨਿਕ ਸਮੱਸਿਆਵਾਂ ਦਾ ਸਹੀ ਰਾਹ ਦਰਸਾਂ-ਦੀ ਹੋਈ ਇਹ ਜੀਵਨ ਭਰ ਰਾਹ-ਵਿਖਾਊ ਦਾ ਕੰਮ ਦੇਂਦੀ ਹੈ।

ਸਦੀਆਂ ਤੋਂ ਈਸਾਈ ਧਰਮ ਲੋਕਾਂ ਦੇ ਮਨਾਂ ਵਿਚ ਦੁਨਿਆਵੀ ਜੀਵਨ ਸੰਬੰਧੀ ਤ੍ਰਿਸਕਾਰ ਦੀ ਭਾਵਨਾ ਤੇ ਰੱਬ ਦੇ ਡਰ ਭਰਨ ਦਾ ਯਤਨ ਕਰਦਾ ਆਇਆ ਹੈ । ਲੋਕਾਂ ਨੂੰ, ਤੇ ਸਭ ਤੋਂ ਵੱਧ ਪੀੜਤ ਮਨੁੱਖਤਾ ਦੇ ਜਨ-ਸਮੂਹ ਨੂੰ, **ਉਸ ਨੇ ਇਹ ਸਿਖਾਇਆ ਹੈ ਕਿ ਉਸਦੇ ਕਰਮਾਂ ਵਿਚ ਕੇਵਲ ਮਿਹਨਤ ਕਰਨ ਤੇ ਪ੍ਰਾਰਥਨਾ ਕਰਨਾ ਹੀ ਲਿਖਿਆ ਹੋਇਆ ਹੈ** ਕਿ ਇਸ 'ਅਥਰੂਆਂ ਦੀ ਵਾਦੀ" ਵਿਚ ਸੁਖ ਦੀ ਆਸ ਰੱਖਣੀ ਵਿਅਰਥ ਹੈ—ਉਹ ਤਾਂ, ਜੇ ਉਹ ਆਗਿ-ਆਕਾਰੀ ਤੇ ਮਸਕੀਨ ਬਣਿਆ ਰਹੇਗਾ ਤਾਂ ਇਸ ਦੇ ਇਵ-ਜਾਨੇ ਵਜੋਂ, ਪ੍ਰਲੋਕ ਵਿਚ ਹੀ ਉਸ ਨੂੰ ਪ੍ਰਾਪਤ ਹੋ ਸਕੇਗਾ । ਜਿਹੜੇ ਲੋਕ ਲੋਟੂਆਂ ਦੇ ਦੇਵਨੇਤ ਨਾਲ ਥਾਪੇ ਗਏ ਰਾਜ ਵਿਰੁਧ ਬਗਾਵਤ ਕਰਨ ਦਾ ਹੌਂਸਲਾ ਕਰਦੇ ਸਨ, ਉਨ੍ਹਾ ਨੂੰ ਈਸਾਈ ਧਰਮ ਇਹ ਕਹਿ ਕੇ ਧਮਕਾਉਂਦਾ ਸੀ ਕਿ ਉਨ੍ਹਾਂ ਨੂੰ ਰੱਬ ਦੇ ਕਹਿਰ ਤੇ ਨਰਕ ਦੇ ਦੁਖੜਿਆਂ ਦਾ ਸਾਹਮਣਾ ਕਰਨਾ ਪਵੇਗਾ ।

ਪਦਾਰਥਵਾਦੀ ਫ਼ਲਸਫ਼ੇ ਨੇ ਵੱਡੀ ਇਤਿਹਾਸਕ ਸੇਵਾ ਇਹ ਕੀਤੀ ਹੈ ਕਿ ਮਨੁੱਖ ਨੂੰ ਸਾਰੇ ਵਹਿਮਾਂ ਭਰਮਾਂ ਤੋਂ ਛੁਟਕਾਰਾ ਪਾਉਣ ਵਿਚ ਇਸ ਨੇ ਸਹਾਇਤਾ ਦਿਤੀ ਹੈ । ਪੁਰਾਤਨ ਸਮਿਆਂ ਤੋਂ ਹੀ ਇਸ ਨੇ ਉਸ ਨੂੰ ਸਿਖਾਇਆ ਹੈ ਕਿ ਉਹ ਮੌਤ ਤੋਂ ਡਰੇ ਨਾ, ਦੇਵੀਆਂ ਦੇਵਤਿਆਂ ਤੇ ਹੋਰ ਅਲੌਕਿਕ ਸ਼ਕਤੀਆਂ ਦਾ ਭੈ ਨਾ ਮੰਨੇ ।

ਇਹ ਸਾਨੂੰ ਸਿਖਾਉਂਦਾ ਹੈ ਕਿ ਅਸੀਂ ਮੌਤ ਤੋਂ ਪਿਛੋਂ ਸੁਖ ਦੀ ਆਸ ਦੇ ਵਹਿਮ ਵਿਚ ਨਾ ਫਸੀਏ, ਸਗੋਂ ਉਹ ਧਰਤੀ ਦੇ ਜੀਵਨ ਦੀ ਕਦਰ ਕਰੀਏ ਤੇ ਇਸ ਨੂੰ, ਚੰਗੇਰਾ ਬਣਾਉਣ ਦੇ ਯਤਨ ਕਰੀਏ । ਇਸ ਗੱਲ ਦਾ ਐਲਾਨ ਕਰਕੇ ਕਿ ਮਨੁੱਖ ਕੋਈ ਅਜਿਹਾ ਕੀੜਾ ਨਹੀਂ ਹੈ, ਜਿਸਦੇ ਭਾਗਾਂ ਵਿਚ ਮਿੱਟੀ ਵਿਚ ਰੀਂਗਣਾ ਲਿਖਿਆ ਹੋਇਆ ਹੈ, ਸਗੋਂ ਉਹ ਕੁਦਰਤ ਦੀ ਅਜਿਹੀ ਸਭ ਤੋਂ ਉੱਚੀ ਰਚਨਾ ਹੈ, ਜਿਹੜੀ ਕੁਦਰਤ ਦੀਆਂ ਸ਼ਕਤੀਆਂ ਉਤੇ ਆਪਣਾ ਅਧਿਕਾਰ ਕਾਇਮ ਕਰ ਸਕਣ ਤੇ ਉਨ੍ਹਾਂ ਤੋਂ ਕੰਮ ਲੈ ਸਕਣ ਦੀ ਯੋਗਤਾ ਰਖਦੀ ਹੈ—ਪਦਾਰਥਵਾਦ ਨੇ ਪਹਿਲੀ ਵਾਰ ਮਨੁੱਖ ਨੂੰ ਉਸਦੇ ਸਵੈ-ਮਾਣ ਤੇ ਉਸ ਦੀ, ਅਕਲ ਦਾ ਇਹਸਾਸ ਕਰਾਇਆ ਹੈ । **ਮਨੁੱਖ ਦੀ ਅਕਲ ਵਿਚ, ਗਿਆਨ ਦੀ ਸ਼ਕਤੀ ਵਿਚ ਤੇ ਆਪਣੇ ਆਲ ਦੁਆਲੇ ਦੀ ਦੁਨੀਆਂ ਦੇ ਕੁਲ ਭੇਦਾਂ ਦਾ ਪਤਾ ਲੈਣ ਦੀ ਮਨੁੱਖੀ ਯੋਗਤਾ ਵਿਚ ਬਹੁਤ ਹੀ ਵਿਸ਼ਵਾਸ਼ ਦੀ ਭਾਵਨਾ ਨਾਲ ਪਦਾਰਥਵਾਦ ਰੰਗਿਆ ਹੋਇਆ ਹੈ । ਉਹ ਸਵੀਕਾਰ ਕਰਦਾ ਹੈ ਕਿ ਮਨੁੱਖ ਵਿਚ ਸ਼ੁਭ ਵਿਚਾਰਾਂ ਅਤੇ ਨਿਆਂ ਉਤੇ ਅਧਾ-ਰਿਤ ਸਮਾਜੀ ਪ੍ਰਬੰਧ ਸਿਰਜਣ ਦੀ ਸਮਰੱਥਾ ਹੈ ।** ●



# ਯਾਤਰਾ ਬਨਾਮ ਤੀਰਥ ਯਾਤਰਾ

—ਸੁਖਦਰਸ਼ਨ ਨੱਤ

ਸਾਡੇ ਦੇਸ਼ ਦੇ ਵੱਖ-ਵੱਖ ਭਾਗਾਂ ਵਿਚ ਅਨੇਕਾਂ ਅਜਿਹੇ ਮਹੱਤਵਪੂਰਨ ਤੀਰਥ-ਸਥਾਨ ਹਨ, ਜ਼ਿਥੇ ਹਰ ਸਾਲ ਲੱਖਾਂ (ਦਰ ਅਸਲ ਕਰੋੜਾਂ) ਹੀ ਦੇਸ਼-ਵਾਸੀ ਆਪਣਾ ਕੀਮਤੀ ਸਮਾਂ ਅਤੇ ਪੈਸਾ ਖਰਚ ਕੇ, ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਨ ਤੇ ਅਪਣੇ ਮਨ ਦੀਆਂ ਮੁਰਾਦਾਂ ਪੂਰੀਆਂ ਕਰਨ ਦੀ ਕ ਮਨਾ ਲੈ ਕੇ ਪਹੁੰਚਦੇ ਹਨ । ਪੱਛਮੀ ਦੇਸ਼ਾਂ ਵਾਂਗ ਦੂਰ-ਦੁਰਾਡੇ ਦੀਆਂ ਵੇਖਣ-ਯੋਗ ਸੁੰਦਰ ਥਾਵਾਂ ਉੱਤੇ ਮਹਿਜ ਟੂਰਿਸਟਾਂ ਵਾਂਗ ਜਾਣ ਦਾ ਰਿਵਾਜ ਸਾਡੇ ਦੇਸ਼ ਦੀ ਆਮ ਜਨਤਾ ਵਿਚ ਪੁਰਾਣੇ ਸਮਿਆਂ ਵਿਚ ਤਾਂ ਤਕਰੀਬਨ ਬਿਲਕੁਲ ਹੀ ਨਹੀਂ ਸੀ । ਅਜੇ ਵੀ ਅਜਿਹੀ ਰੁੱਚੀ ਮੁਕਾਬਲ-ਤਨ ਬਹੁਤ ਘੱਟ ਹੈ । ਸਾਡੇ ਲੋਕਾਂ ਵਲੋਂ ਜੋ ਯਾਤਰਾਵਾਂ ਕੀਤੀਆਂ ਜਾਂਦੀਆਂ ਸਨ, ਉਹ ਜਾਂ ਤਾਂ ਵਪਾਰਕ ਅਤੇ ਕਾਰੋਬਾਰੀ ਮੰਤਵ ਲਈ ਹੁੰਦੀਆਂ ਸਨ ਅਤੇ ਜਾਂ ਧਾਰਮਿਕ ਭਾਵਨਾ ਤਹਿਤ । ਹੁਣ ਭਾਵੇਂ ਅਮੀਰ ਸ਼੍ਰੇਣੀ ਅਤੇ ਕੁਝ ਹੱਦ ਤੱਕ ਮੱਧ-ਵਰਗੀ ਤਬਕੇ ਵੱਲੋਂ ਵੀ ਨਿਰੋਲ ਤਫ਼ਰੀਹ ਲਈ ਯਾਤਰਾਵਾਂ ਕੀਤੀਆਂ ਜਾਂਦੀਆਂ ਹਨ, ਪਰ ਅਜੇ ਵੀ ਅਜਿਹੇ ਲੋਕਾਂ ਦੀ ਗਿਣਤੀ ਬਹੁਤ ਘੱਟ ਹੈ । ਇਸ ਦੇ ਬਹੁਤ ਸਾਰੇ ਕਾਰਨ ਹੋ ਸਕਦੇ ਹਨ, ਪਰ ਕੁਝ ਕੁ ਕਾਰਨ ਓਘੜਵੇਂ ਰੂਪ ਵਿਚ ਸਾਡਾ ਧਿਆਨ ਖਿਚੱਦੇ ਹਨ । ਜਿਵੇਂ ਸਾਡੇ ਦੇਸ਼-ਵਾਸੀਆਂ ਦੇ ਬਹੁਤ ਵੱਡੇ ਹਿੱਸੇ ਦਾ ਅੱਤ ਦੀ ਗਰੀਬੀ, ਮੰਦਹਾਲੀ ਅਣ-ਪੜ੍ਹਤਾ ਅਤੇ ਵਹਿਮਾਂ-ਭਰਮਾਂ ਤੇ ਧਾਰਮਕ ਅੰਧ-ਵਿਸ਼ਵਾਸਾਂ ਵਿਚ ਬੁਰੀ ਤਰ੍ਹਾਂ ਜਕੜਿਆ ਹੋਣਾ । ਜਿਸ ਕਾਰਨ ਪਹਿਲਾਂ ਤਾਂ ਉਨ੍ਹਾਂ ਨੂੰ ਆਪਣੀ ਰੋਜ਼ੀ-ਰੋਟੀ ਕਮਾਉਣ ਤੋਂ ਹੀ ਵੇਹਲ ਨਹੀਂ ਮਿਲਦੀ, ਫੇਰ ਵੀ ਜੇਕਰ ਖੁਸ਼-ਕਿਸਮਤੀ ਨਾਲ ਉਹ ਕੁਝ ਸਮਾਂ ਅਤੇ ਪੈਸਾ ਬਚਾ ਵੀ ਲੈਣ, ਤਾਂ ਉਹ ਆਪਣੀ 'ਸੁੱਖ' ਪੂਰੀ ਕਰਨ ਜਾਂ 'ਦਰਸ਼ਨ ਕਰਕੇ ਜੀਵਨ ਸਫਲ ਕਰਨਾ' ਤੇ "ਪ੍ਰਲੋਕ ਸੁਧਾਰਨ" ਲਈ ਕਿਸੇ ਨਾ ਕਿਸੇ ਧਾਰਮਕ ਸਥਾਨ ਵੱਲ ਹੀ ਕੂਚ ਕਰਦੇ ਹਨ । ਇਹ ਯਾਤਰਾਵਾਂ ਅਕਸਰ ਅਜਿਹੇ ਢੰਗ ਨਾਲ ਕੀਤੀਆਂ ਜਾਂਦੀਆਂ ਹਨ ਕਿ ਕਰਨ ਵਾਲੇ ਸਫ਼ਰ ਦੀ ਖੂਬਸੂਰਤੀ ਤੇ ਰਾਸਤੇ ਵਿਚਲੀਆਂ ਬਹੁਤ ਸਾਰੀਆਂ ਵੇਖਣ ਯੋਗ ਚੀਜਾਂ ਦਾ ਮੁਫ਼ਤ ਵਿਚ ਆਨੰਦ ਮਾਨਣ ਤੋਂ ਵੀ ਵਾਂਝੇ ਰਹਿ ਜਾਂਦੇ ਹਨ । ਜੇਕਰ ਤੁਸੀਂ, ਮੇਲਿਆਂ ਵੇਲੇ ਤੂੜੀਆਂ ਹੋਈਆਂ ਬੱਸਾਂ ਜਾਂ ਟਰੱਕਾਂ ਵਿਚ ਦੋ ਛੱਤਾਂ ਬਣਾ ਕੇ, ਕੱਟਿਆਂ ਵਾਂਗ ਲੱਦੇ ਤੀਰਥ-ਯਾਤਰੀ ਵੇਖੇ ਹਨ-ਜਿੰਨ੍ਹਾਂ ਨੂੰ ਢੋਏ ਜਾਣ ਵਾਲੇ ਸਮਾਨ ਵਾਂਗ ਆਪਣੇ ਪਿੰਡ/ਸ਼ਹਿਰ ਤੋਂ ਸਿੱਧਾ ਤੀਰਥ ਸਥਾਨਾਂ ਉੱਤੇ ਤੇ ਉਥੋਂ ਨਾਨ-ਸਟਾਪ ਵਾਪਸ ਪਹੁੰਚਾ ਦਿੱਤਾ ਜਾਂਦਾ ਹੈ—ਤਾਂ ਤੁਸੀਂ ਖੁਦ-ਬ-ਖੁਦ ਮੇਰੀ ਉਪਰੋਕਤ ਗੱਲ ਵਿਚਲੀ ਸਚਾਈ ਨਾਲ ਸਹਿਮਤ ਹੋ ਜਾਵੋਗੇ ? ਇਸ ਤੋਂ ਇਲਾਵਾ ਅਣ-ਪੜ੍ਹਤਾ ਅਤੇ ਅਗਿਆਨਤਾ ਦੇ ਹਨ੍ਹੇਰੇ ਕਾਰਨ, ਉਨ੍ਹਾਂ ਨੂੰ ਅਕਸਰ ਇਤਿਹਾਸਕ ਜਾਂ ਕਲਾਤਮਕ ਮਹੱਤਵ ਵਾਲੇ ਕਈ ਪ੍ਰਸਿੱਧ ਸਥਾਨ ਜਾਂ ਵਸਤੂਆਂ ਬਾਬਤ ਕੋਈ ਖਾਸ ਗਿਆਨ, ਉਤਸੁੱਕਤਾ ਜਾਂ ਲਗਾਓ ਵੀ ਨਹੀਂ ਹੁੰਦਾ ।

ਉਂਝ ਮੁਕਾਬਲਤਨ ਵਧੇਰੇ ਘੁੰਮਣ ਫਿਰਨ ਵਾਲੀ, ਸਾਡੀ ਮੱਧ ਵਰਗੀ ਪਿਛਲੀ ਪੀੜੀ ਵਿਚ ਵੀ, ਨਾ ਕਿਸੇ ਇਤਿਹਾਸਕ ਜਾਂ ਕਲਾਤਮਕ ਵਸਤੂ ਨੂੰ ਵੇਖਣ ਅਤੇ ਮਾਨਣ ਨਾਲੋਂ, ਉਸ ਦੀ ਪੂਜਾ ਕਰਨ ਦੀ ਪ੍ਰਵਿਰਤੀ ਵਧੇਰੇ ਭਾਰੂ ਸੀ । ਆਪਣਾ ਇਹੋ 'ਗੁਣ' ਉਹ ਅਗਲੀ ਪੀੜੀ ਨੂੰ ਵਿਰਾਸਤ ਵਜੋਂ ਸੌਂਪਣ ਦਾ ਪੂਰਾ ਯਤਨ ਕਰਦੀ ਹੈ, ਭਾਵ ਜਿਥੇ ਵੀ ਕੋਈ ਵਿਲੱਖਣ ਇਤਿਹਾਸਕ, ਕਲਾਤਮਕ ਜਾਂ ਰਹਸ-ਮਈ ਚੀਜ਼ ਵੇਖੋ, ਤਾਂ ਉਸ ਨੂੰ ਜਾਨਣ-ਸਮਝਣ ਤੇ ਪਰਖਣ ਦਾ ਰਤਾ ਵੀ ਯਤਨ ਕਰੋ ਬਗੈਰ, ਝੱਟ ਜੇਬ ਵਿਚੋਂ ਕੋਈ ਪੰਜੀ-ਦੱਸੀ ਕੱਢ ਕੇ ਮੱਥਾ ਟੇਕੋ ਅਤੇ ਅਗਾਂਹ ਹੋਵੋ । ਵਰਨਾ ਤੁਹਾਡੀ ਸ਼ਰਧਾ ਨੂੰ ਸੱਟ ਵੱਜੇਗੀ !

ਜਵਾਨੀ ਦੀ ਉਮਰ ਵਿਚ, ਮਨ ਅੰਦਰ ਦੂਰ ਦੁਰਾਡੇ ਘੁੰਮਣ ਫਿਰਨ, ਅਤੇ ਹਰ ਨਵੀਂ ਥਾਂ/ਚੀਜ ਬਾਰੇ ਜਾਣਨ ਤੇ ਵੇਖਣ ਦੀ ਜ਼ੋਰਦਾਰ ਇੱਛਾ ਹੁੰਦੀ ਹੈ । ਪਰ ਪੁਰਾਣੀ ਪੀੜ੍ਹੀ, ਨਿਰੋਲ ਘੁੰਮਣ-ਫਿਰਨ ਦੇ ਮੰਤਵ ਨਾਲ ਯਾਤਰਾ ਕਰਨ ਦੀ ਜਲਦੀ ਕੀਤੇ ਇਜ਼ਾਜਤ ਨਹੀਂ ਦਿੰਦੀ; ਕਿਉਂਕਿ ਮਾਪੇ ਸੋਚਦੇ ਹਨ ਕਿ ਇਉਂ "ਬੇਮਤਲਬ" ਘੁੰਮਣ ਫਿਰਨ ਨਾਲ ਬੱਚੇ ਵਿਗੜ ਜਾਣਗੇ । ਪਰ ਧਾਰਮਕ ਥਾਵਾਂ ਦੀ ਯਾਤਰਾ ਦੀ ਮੰਗ ਕਰਨ ਤੇ ਉਹ ਬਹੁਤਾ ਕਿੰਤੂ ਨਹੀਂ ਕਰਦੇ, ਕਿਉਂਕਿ ਅਜਿਹਾ ਕਰਨ ਨੂੰ ਸਮਾਜਕ ਪ੍ਰਵਾਨਗੀ ਹਾਸਲ ਹੈ ਅਤੇ ਉਂਝ ਵੀ ਮਾਪੇ ਸੋਚਦੇ ਹਨ ਕਿ ਅਜਿਹੀਆਂ ਥਾਵਾਂ ਤੇ ਜਾਕੇ ਬੱਚੇ ਕੋਈ ਚਗੀ ਗੱਲ ਹੀ ਗ੍ਰਹਿਣ ਕਰਨਗੇ । ਇਸੇ

ਲਈ, ਆਤਮ-ਨਿਰਭਰ ਹੋਣ ਤੋਂ ਪਹਿਲਾਂ, ਆਪਣੀ ਇਸ ਇੱਛਾ ਨੂੰ ਪੂਰਾ ਕਰਨ ਲਈ ਬਹੁਤ ਸਾਰੇ ਨੌਜਵਾਨ ਸੁਚੇਤ ਜਾਂ ਅਚੇਤ ਰੂਪ ਵਿਚ ਅਕਸਰ ਧਾਰਮਕ ਯਾਤਰਾ ਦੀ ਹੀ ਓਟ ਲੈਂਦੇ ਹਨ। ਇਸ ਦੇ ਨਾਂ ਤੇ ਉਨ੍ਹਾਂ ਨੂੰ ਘਰੋਂ ਜਾਣ ਦੀ ਇਜ਼ਾਜਤ ਸੁਖਾਲੀ ਹੀ ਮਿਲ ਜਾਂਦੀ ਹੈ। ਪਰ ਪੂਰੀ ਤਰ੍ਹਾਂ ਚੇਤੰਨ ਤੇ ਜਾਗਰਤ ਨਾ ਹੋਣ ਦੀ ਸੂਰਤ ਵਿਚ ਇਹ ਧਾਰਮਕ ਯਾਤਰਾਵਾਂ, ਨੌਜਵਾਨਾਂ ਦੇ ਮਾਨਸਿਕ ਵਿਕਾਸ ਨੂੰ ਗਲਤ ਦਿਸ਼ਾ ਵਿਚ ਮੋੜ ਦਿੰਦੀਆਂ ਹਨ। ਕਿਉਂਕਿ ਜਦ ਉਹ ਅਨੇਕਾਂ ਪੜ੍ਹੇ-ਲਿਖੇ ਸਿਆਣੇ-ਬਿਆਣੇ ਤੇ ਵਡੇਰੀ ਉਮਰ ਦੇ ਲੋਕਾਂ ਸਮੇਤ ਲੱਖਾਂ ਦੀ ਗਿਣਤੀ ਵਿਚ ਜਨਤਾ ਨੂੰ ਬਗੈਰ ਕੁਝ ਸੋਚੇ-ਸਮਝੇ ਅੰਨੇ-ਵਾਹ ਪੁਰਾਣੀਆਂ ਘਸੀਆਂ ਪਿਟੀਆਂ ਵਹਿਮੀ ਤੇ ਤਰਕਹੀਣ ਰਵਾਇਤਾਂ ਉੱਤੇ ਫੁੱਲ ਚੜ੍ਹਾਉਂਦੇ, ਅਤੇ ਨੱਕ ਰਗੜਦੇ ਤੱਕਦੇ ਹਨ, ਤਾਂ ਉਨ੍ਹਾਂ ਦੇ ਅੱਲੜ ਦਿਮਾਗ ਵਿਚ ਅਚੇਤ ਤੌਰ ਤੇ ਇਹ ਖਿਆਲ ਘਰ ਕਰ ਜਾਂਦਾ ਹੈ ਕਿ ਜਦੋਂ ਐਨੀ ਵੱਡੀ ਗਿਣਤੀ ਵਿਚ ਤੇ ਐਨੇ ਐਨੇ ਪੜ੍ਹੇ ਲਿਖੇ ਸਿਆਣੇ ਲੋਕ, ਇੰਨ੍ਹਾਂ ਥਾਵਾਂ/ਚੀਜ਼ਾਂ ਨੂੰ ਮੰਨ ਰਹੇ ਹਨ, ਤਾਂ ਇਹ ਲਾਜ਼ਮੀ ਹੀ ਸੱਚੀਆਂ, ਪੂਜਣਯੋਗ ਤੇ ਮੰਨਣਯੋਗ ਹੋਣ ਗੀਆਂ। ਇਹ ਗੱਲ, ਅਜਿਹੀਆਂ ਥਾਵਾਂ ਲਈ ਉਨ੍ਹਾਂ ਦੇ ਆਜ਼ਾਦ ਚਿੰਤਨ ਦਾ ਗਲਾ ਘੋਟ ਕੇ, ਉਸ ਦੀ ਥਾਂ ਅੰਨੀ ਸ਼ਰਧਾ ਨੂੰ ਜਨਮ ਦਿੰਦੀ ਹੈ। ਇਸ ਤਰ੍ਹਾਂ ਉਹ ਅਛੋਪਲੇ ਜਹੇ ਹੀ, ਵੇਲਾ ਵਿਹਾ ਚੁੱਕੀਆਂ ਪਿਛਾਂਹ-ਖਿਚੂ ਰਵਾਇਤਾਂ ਤੇ ਅੰਧ-ਵਿਸ਼ਵਾਸਾਂ ਦੀ ਜਕੜ ਵਿਚ ਆ ਜਾਂਦੇ ਹਨ। ਇਹ ਅੰਧ ਵਿਸ਼ਵਾਸ਼ ਉਨ੍ਹਾਂ ਨੂੰ ਮਾਨਸਿਕ ਤੌਰ ਤੇ ਪਿੱਛ-ਲੱਗ, ਅੰਤਰ-ਮੁੱਖੀ ਤੇ ਨਿੱਜਵਾਦੀ ਬਣਾ ਦਿੰਦੇ ਹਨ। ਜਿਸ ਸਦਕਾ ਉਹ ਬਾਹਰ-ਮੁੱਖੀ ਤੌਰ ਤੇ ਸਮਾਜ ਦੀ ਬੇਹਤਰੀ ਅਤੇ ਵਿਕਾਸ ਲਈ ਸੰਘਰਸ਼ ਕਰਨ ਦੀ ਥਾਂ, ਅਕਸਰ ਆਪਣੀ ਨਿੱਜੀ ਮਹਿਮਾਂ ਅਤੇ ਕਿਸਮਤ 'ਚਮਕਾਉਣ' ਦੇ ਚੱਕਰ ਵਿਚ ਫਜ਼ੂਲ ਦੇ ਰੂੜੀਵਾਦੀ ਆਡੰਬਰਾਂ ਅਤੇ ਧਾਰਮਕ ਸਮਾਗਮਾਂ ਵਿਚ ਹੀ ਰੁੱਝੇ ਰਹਿੰਦੇ ਹਨ।

ਇੰਨ੍ਹਾਂ ਤੋਂ ਬਿਨਾਂ ਆਮ ਜਨਤਾ ਦੇ ਧਾਰਮਕ ਸਥਾਨਾਂ ਵੱਲ ਲਗਾਤਾਰ ਖਿੱਚੇ ਜਾਣ ਦਾ ਇਕ ਹੋਰ ਅਹਿਮ ਕਾਰਨ ਵੀ ਹੈ। ਉਹ ਕਾਰਨ ਹੈ, ਇੰਨ੍ਹਾਂ ਸਥਾਨਾਂ ਬਾਰੇ ਉਥੋਂ ਦੇ ਸੰਸਥਾਪਕਾਂ, ਪ੍ਰਬੰਧਕਾਂ ਜਾਂ ਪੁਜਾਰੀਆਂ ਤੇ ਚੜ੍ਹਾਵੇ ਦੇ ਭਾਈ-ਵਾਲਾਂ ਵਲੋਂ ਸੋਚੇ ਸਮਝੇ ਢੰਗ ਨਾਲ ਆਪੋ ਆਪਣੇ ਸਥਾਨ ਸਬੰਧੀ ਵੰਨ ਸੁਵੰਨੀਆਂ ਕਰਾਮਤੀ ਕਹਾਣੀਆਂ ਪ੍ਰਚਲਿਤ ਕਰਕੇ ਕੀਤੀ ਜਾਣ ਵਾਲੀ ਇਸ਼ਤਿਹਾਰ-ਬਾਜ਼ੀ ਜਾਂ ਪਬਲੀਸਿਟੀ। ਹਰ ਧਾਰਮਕ ਸਥਾਨ ਚਰਚਿਤ ਜਾਂ ਪ੍ਰਸਿੱਧ ਹੋਣ ਸਾਰ ਉਸ ਨਾਲ ਜੁੜੇ ਕੁਝ ਲੋਕਾਂ ਲਈ ਇਕ ਦੁਕਾਨ-ਦਾਰੀ ਜਾਂ ਵਪਾਰਕ ਸੰਸਥਾ ਵਿਚ ਬਦਲ ਜਾਂਦਾ ਹੈ। ਉਸਦੇ ਪ੍ਰਬੰਧਕ ਜਾਂ ਮਾਲਕ, ਉਸ ਤੋਂ ਵੱਧ ਤੋਂ ਵੱਧ ਮੁਨਾਫਾ ਖੱਟਣ ਦੀ ਕੋਸ਼ਿਸ਼ ਵਿਚ ਹੁੰਦੇ ਹਨ। ਇਸ ਮੰਤਵ ਦੀ ਪੂਰਤੀ ਲਈ ਉਨ੍ਹਾਂ ਨੂੰ ਵੀ ਵਪਾਰ ਦੇ ਦੂਜੇ ਖੇਤਰਾਂ ਵਾਂਗ, ਹੋਰਨਾਂ ਧਾਰਮਕ ਸਥਾਨਾਂ-ਭਾਵ ਆਪਣੇ ਵਪਾਰਕ ਪ੍ਰਤੀ-ਦਵੰਦੀਆਂ ਨਾਲ, ਮੁਕਾਬਲੇ-ਬਾਜੀ ਵਿਚ ਪੈਣਾ ਪੈਂਦਾ ਹੈ। ਹਰ ਇਕ ਦੀ ਖੁੱਲੇ ਜਾਂ ਲੁਕਵੇਂ ਰੂਪ ਵਿਚ ਇਹ ਕੋਸ਼ਿਸ਼ ਹੁੰਦੀ ਹੈ ਕਿ ਉਸ ਦੇ ਸਥਾਨ ਉਪਰ, ਹੋਰਨਾਂ ਧਾਰਮਕ ਥਾਵਾਂ ਨਾਲੋਂ ਵੱਧ ਇਕੱਠ ਹੋਵੇ। ਇਸ ਦੇ ਲਈ, ਜਿਵੇਂ ਹੋਟਲਾਂ/ਰੈਸਟੋਰੇਂਟਾਂ ਵਾਲੇ ਗਾਹਕਾਂ ਨੂੰ ਆਪਣੇ ਵੱਲ ਖਿੱਚਣ ਲਈ, ਆਪਣੇ ਹੋਟਲ ਦੀਆਂ ਸਹੂਲਤਾਂ ਤੇ ਖਾਸੀਅਤਾਂ ਬਾਰੇ, ਵੰਨ ਸੁਵੰਨੇ ਦਿਲਕਸ਼ ਢੰਗਾਂ ਤੇ ਸੰਚਾਰ ਸਾਧਨਾਂ ਰਾਹੀਂ ਦੂਰ ਦੂਰ ਤੱਕ ਪ੍ਰਚਾਰ ਕਰਦੇ ਹਨ, ਉਵੇਂ ਹੀ ਇੰਨ੍ਹਾਂ ਧਾਰਮਕ ਸਥਾਨਾਂ ਦੇ ਪ੍ਰਬੰਧਕ ਤੇ ਮਾਲਕ ਵੀ, ਕਰਾਮਾਤਾਂ ਤੇ ਚਮਤਕਾਰਾਂ ਦੀਆਂ ਅਨੇਕਾਂ ਕਹਾਣੀਆਂ ਪ੍ਰਚਾਰ ਕੇ, ਸ਼ਰਧਾਲੂਆਂ ਨੂੰ ਵੱਧ ਤੋਂ ਵੱਧ ਗਿਣਤੀ ਵਿਚ ਆਪਣੇ ਵੱਲ ਖਿੱਚਣ ਲਈ ਸਿਰਤੋੜ ਯਤਨ ਕਰਦੇ ਹਨ।

ਇਸ ਮੰਤਵ ਲਈ ਉਹ ਆਪਣੇ ਸਥਾਨ ਨਾਲ ਸਬੰਧਤ ਤੋੜੀਆਂ ਮਰੋੜੀਆਂ ਇਤਿਹਾਸਕ ਕਥਾਵਾਂ ਅਤੇ ਕਲਪਿਤ-ਇਥੋਂ ਤੱਕ ਕਿ ਹਾਸੋ ਹੀਣੀਆਂ ਕਹਾਣੀਆਂ, ਸ਼ਰਧਾਲੂਆਂ ਵਿਚ ਮੂੰਹ ਜ਼ੁਬਾਨੀ ਪ੍ਰਚਾਰਦੇ ਹਨ ਅਤੇ ਛਪਵਾਕੇ ਵੰਡਦੇ ਹਨ। ਭਗਤਾਂ ਵਲੋਂ ਆਪਣੀਆਂ ਮਨੋ ਕਾਮਨਾਵਾਂ ਦੀ ਪੂਰਤੀ ਲਈ, ਉਹ ਉਸ ਸਥਾਨ ਤੇ ਆ ਕੇ 'ਭੇਟਾਂ' ਤੇ 'ਕੁਰਬਾਨੀਆਂ' ਦੀ ਮਹਿਮਾਂ ਗਾਉਂਦੇ ਹਨ ਤੇ ਅਜਿਹੇ ਦ੍ਰਿਸ਼ਾਂ ਦੇ ਚਿੱਤਰ ਬਣਵਾ ਕੇ ਲਗਵਾਉਂਦੇ ਹਨ। ਇੰਨ੍ਹਾਂ ਕੁਰਬਾਨੀਆਂ ਬਦਲੇ ਭਗਤਾਂ ਨੂੰ ਮਿਲੇ 'ਫਲ' ਬਾਰੇ ਪ੍ਰਚਾਰਿਆ ਜਾਂਦਾ ਹੈ। ਕਿਸੇ ਖਾਸ ਸਥਾਨ ਦੀਆਂ ਕੁਝ ਭੂਗੋਲਿਕ ਖਾਸੀਅਤਾਂ— ਜਿਵੇਂ ਜੁਆਲਾ ਮੁੱਖੀ ਦੀਆਂ ਲਾਟਾਂ ਅਤੇ ਮਨੀਕਰਨ ਦੇ ਗਰਮ ਪਾਣੀ ਦੇ ਚਸ਼ਮੇ—ਦੀ ਆੜ ਵਿਚ ਸ਼ਰਧਾਲੂਆਂ ਨੂੰ ਵਿਸ਼ੇਸ਼ ਤੌਰ ਤੇ ਚਮਤਕਾਰ ਵੇਖਣ ਲਈ ਭਰਮਾਇਆ ਜਾਂਦਾ ਹੈ। ਇਸ ਤੋਂ ਇਲਾਵਾ ਵੱਡੇ ਵੱਡੇ ਮੇਲਿਆਂ, ਲੰਗਰ ਭੰਡਾਰਿਆਂ ਤੇ ਹੋਰ ਪ੍ਰੋਗਰਾਮਾਂ ਦੇ ਵਿਸ਼ੇਸ਼ ਆਯੋਜਨ ਕਰਕੇ ਸ਼ਰਧਾਲੂਆਂ ਨੂੰ ਆਪਣੇ ਵੱਲ ਖਿਚਿਆ ਜਾਂਦਾ ਹੈ। ਇਸ ਸਭ ਕੁਝ ਦਾ ਮਿਲਿਆ ਜੁਲਿਆ ਨਤੀਜਾ ਹੈ ਕਿ ਜਦੋਂ ਕਦੇ ਵੀ ਮੌਕਾ ਮਿਲੇ ਤਾਂ ਸਾਡੀ ਆਮ ਜਨਤਾ ਕਿਸੇ ਨਾ ਕਿਸੇ ਧਾਰਮਕ ਸਥਾਨ ਦੀ ਯਾਤਰਾ ਦੇ ਬਹਾਨੇ ਹੀ ਘਰੋਂ ਨਿਕਲਦੀ ਹੈ।



ਜੇਕਰ ਅਸੀਂ ਚਾਹੁੰਦੇ ਹਾਂ ਕਿ ਸਾਡੀ ਆਮ ਜਨਤਾ ਪ੍ਰਗਤੀਸ਼ੀਲ, ਉਸਾਰੂ ਤੇ ਵਿਗਿਆਨਕ ਵਿਚਾਰਾਂ ਦੀ ਹਾਮੀ ਬਣੇ, ਤਾਂ ਲਾਜਮੀ ਹੀ ਸਾਨੂੰ ਉਸ ਦੇ ਦਿਮਾਗ ਤੇ ਮਾਨਸਿਕਤਾ ਵਿਚੋਂ ਧਾਰਮਕ ਅੰਧ ਵਿਸ਼ਵਾਸ਼ਾਂ, ਵਹਿਮਾਂ ਭਰਮਾਂ ਅਤੇ ਵੇਲਾ ਵਿਹਾ ਚੁੱਕੀਆਂ ਕਦਰਾਂ ਕੀਮਤਾਂ ਨੂੰ ਸਾਫ ਕਰਨਾ ਪਵੇਗਾ। ਪਰ ਅਜਿਹਾ ਕਰਨ ਲਈ ਸਾਡਾ ਵਾਹ, ਜਨਤਾ ਦੇ ਖੂਨ ਵਿਚ ਡੂੰਘੀਆਂ ਰਚੀਆਂ ਹੋਈਆਂ ਅਨੇਕਾਂ ਅਜਿਹੀਆਂ ਇਤਿਹਾਸਕ-ਮਿਥਿਹਾਸਕ ਸਾਖੀਆਂ ਤੇ ਕਥਾਵਾਂ ਨਾਲ ਪਵੇਗਾ, ਜੋ ਆਪਣੇ ਮੂਲ ਭਾਵ ਅਤੇ ਪ੍ਰਸੰਗ ਨਾਲੋਂ ਮਰੋੜ ਕੇ ਵਿਸ਼ੇਸ਼ ਸੁਆਰਥਾਂ ਦੀ ਪੂਰਤੀ ਲਈ ਲੰਬੇ ਸਮੇਂ ਤੋਂ ਪ੍ਰਚਲਤ ਕੀਤੀਆਂ ਹੋਈਆਂ ਹਨ। ਇਵੇਂ ਹੀ ਧਾਰਮਕ ਸਥਾਨਾਂ ਤੇ ਧਾਰਮਕ ਗ੍ਰੰਥਾਂ/ਮੂਰਤੀਆਂ ਨਾਲ ਜੋੜੇ ਗਏ ਚਮਤਕਾਰਾਂ ਦਾ ਮਸਲਾ ਹੈ।

ਅਗਰ ਅਸੀਂ ਖੁਦ ਇੰਨ੍ਹਾਂ ਸਥਾਨਾਂ ਅਤੇ ਇੰਨ੍ਹਾਂ ਨਾਲ ਜੁੜੀਆਂ ਕਥਾਵਾਂ ਸਬੰਧੀ, ਹਕੀਕਤ ਵਿਚ ਵਿਸਥਾਰ ਸਹਿਤ ਜਾਂਚ ਪੜਤਾਲ ਤੋਂ ਜਾਣਕਾਰੀ ਹਾਸਲ ਨਾ ਕੀਤੀ ਹੋਵੇ। ਤਾਂ ਅਸੀਂ-ਅਜਿਹ ਕੱਝ "ਅੱਖੀਂ ਵੇਖਣ" ਵਾਲੇ ਆਮ ਲੋਕਾਂ ਨੂੰ ਇੰਨ੍ਹਾਂ ਚਮਤਕਾਰ ਜਾਂ ਕਥਾਵਾਂ ਬਾਰੇ' ਪੂਰੇ ਆਤਮ ਵਿਸਵਾਸੀ ਤੇ ਸਮਝ ਆਉਣ ਵਾਲੇ ਢੰਗ ਨਾਲ ਪੂਰਨ ਰੂਪ ਵਿਚ ਸਪਸ਼ਟ ਨਹੀਂ ਕਰ ਸਕਾਂਗੇ। ਹਾਂ, ਵੱਡ ਵੱਡੇ ਵਿਗਿਆਨਕ ਤਰਕਾਂ ਅਤੇ ਆਪਣੀ ਗੱਲਬਾਤ/ਬਹਿਸ ਦੀ ਕਲਾ ਸਦਕਾ ਸੰਭਵ ਹੈ ਅਸੀਂ ਉਨ੍ਹਾਂ ਦੇ ਵਿਚਾਰਾਂ ਦੀਆਂ "ਧੱਜੀਆਂ" ਉਡਾਕੇ ਉਨ੍ਹਾਂ ਨੂੰ ਚੁੱਪ ਕਰਵਾ ਦੇਈਏ। ਅਜਿਹਾ ਕਰਨ ਨਾਲ ਉਹ 'ਚੁੱਪ' ਤਾਂ ਲੱਗ ਸਕਦੇ ਹਨ, ਪਰ ਜਲਦੀ ਕੀਤੇ ਦਿਲੋਂ-ਮਨੋਂ ਸਾਡੇ ਵਿਚਾਰਾਂ ਦੇ ਸਮਰਥਕ ਨਹੀਂ ਬਣਨਗੇ; ਕਿਉਂਕਿ ਉਨ੍ਹਾਂ ਦੇ ਮਨ ਵਿਚ "ਅੱਖੀਂ ਵੇਖੇ" "ਕੰਨੀ ਸੁਣ" ਚਮਤਕਾਰਾਂ ਦੀਆਂ ਜੜ੍ਹਾਂ ਮੌਜੂਦ ਰਹਿਣਗੀਆਂ।

ਇਸ ਲਈ ਜਿਥੋਂ ਤੱਕ ਸੰਭਵ ਹੋਵੇ, ਇਸ ਸਬੰਧੀ ਸਾਨੂੰ ਆਪਣਾ ਨਿੱਜੀ ਅਨੁਭਵ ਵਿਸ਼ਾਲ ਤੋਂ ਵਿਸ਼ਾਲ ਬਣਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਤਾਂ ਜੋ ਅਸੀਂ ਵੀ ਉਨ੍ਹਾਂ ਥਾਵਾਂ ਨੂੰ ਸੱਚਮੁੱਚ "ਅੱਖੀਂ" ਵੇਖਿਆ ਤੇ ਜਾਣਿਆ ਹੋਵੇ, ਜਿਥੇ ਹਰ ਸਾਲ ਸਾਡੇ ਲੱਖਾਂ ਕਰੋੜਾਂ ਆਮ ਲੋਕ ਜਾਂਦੇ ਤੇ ਪ੍ਰਭਾਵਤ ਹੁੰਦੇ ਹਨ। ਸਿਰਫ ਤਦ ਹੀ ਅਸੀਂ ਉਨ੍ਹਾਂ ਲੋਕਾਂ ਨੂੰ ਲੋੜ ਪੈਣ (ਜੋ ਅਕਸਰ ਹੀ ਪੈਂਦੀ ਹੈ) ਇਨ੍ਹਾਂ ਥਾਵਾਂ ਦੀ ਵਿਗਿਆਨਕ ਮਹੱਤਤਾ ਤੇ ਹਕੀਕਤ ਬਾਰੇ ਆਸਾਨੀ ਅਤੇ ਸਵੈ-ਭਰੋਸੇ ਨਾਲ ਸਮਝਾ ਸਕਾਂਗੇ। ਸੋ ਜੇਕਰ ਸਾਨੂੰ ਅਸਾਨੀ ਨਾਲ ਕੋਈ ਅਜਿਹਾ ਮੌਕਾ ਮਿਲਦਾ ਹੋਵੇ, ਤਾਂ ਆਪਣੇ 'ਤਰਕਸ਼ੀਲ' ਹੋਣ ਦੇ ਮਾਣ ਵਿਚ ਸਾਨੂੰ ਉਹ ਖੁੰਝਾਉਣਾ ਨਹੀਂ ਚਾਹੀਦਾ, ਸਗੋਂ ਆਪਣੇ ਅਤੇ ਆਪਣੇ ਹੋਰ ਦੋਸਤਾਂ ਦੇ ਗਿਆਨ ਵਿਚ ਵਾਧਾ ਕਰਨ ਲਈ, ਲਾਜ਼ਮੀ ਇਸ ਤੋਂ ਲਾਹਾ ਲੈਣਾ ਚਾਹੀਦਾ ਹੈ। ●

---

## ਮੇਰੇ ਮਰਨ ਤੋਂ ਬਾਅਦ

—ਭੋਲਾ ਸਿੰਘ ਲੰਬੀ

ਮੇਰੇ ਮਰਨ ਤੋਂ ਬਾਅਦ ਯਾਰੋ !
ਨਾ ਰਸਮਾਂ ਦਾ ਅਡੰਬਰ ਕਰਨਾ।
ਨਾ ਹੀ ਮੇਰੀ ਚਿਤਾ ਦੇ ਉੱਤੇ,
ਮਜ਼ਹਬ ਦਾ ਜਨੂੰਨ ਮੜ੍ਹਨਾ।
ਮਜ਼ਹਬ ਪਹਿਲਾਂ ਹੀ ਕੱਫਣ ਹੈ
ਮਨੁੱਖਤਾ ਦੇ ਸਿਰ ਉੱਤੇ,
ਇਸ ਕਫਨ ਤੋਂ ਬਿਨ੍ਹਾਂ ਦੋਸਤੋ !
ਮੇਰਾ ਸਸਕਾਰ ਕਰਨਾ।
ਅੱਜ ਤੱਕ ਮਜ਼ਹਬ ਵਾਲਿਆਂ
ਬਥੇਰਾ ਰਵਾਇਆ ਹੈ ਮੈਨੂੰ,
ਇਹਨਾਂ ਦੇ ਸੇਕ 'ਚ
ਕਦ ਤੱਕ ਪੈਣਾ ਹੈ ਹੋਰ ਸੜ੍ਹਨਾ।
ਨਾ ਮੇਰੀ ਮੜ੍ਹੀ ਬਣਾਉਣੀ,
ਨਾ ਉਸ ਤੇ ਬਾਲਣੇ ਦੀਵੇ,
ਮੇਰੀ ਆਤਮ ਸ਼ਾਂਤੀ ਲਈ
ਨਾ ਹੀ ਪੀਰਾਂ ਦਰ ਖੜਨਾ।
ਨਾ ਮੇਰੇ ਫੁੱਲ ਚੁਗਣੇ,
ਲੋੜ ਨਹੀਂ ਸਿਵੇ ਨੂੰ ਢੱਕਣ ਦੀ,
ਨਾ ਹੀ ਮੇਰੇ 'ਸੁਰਗ ਰਸਤੇ' 'ਚ
ਗੰਗਾ ਜਲ ਦਾ ਛਿੜਕਾ ਕਰਨਾ।
ਤੁਹਾਨੂੰ ਅਗਵਾਹੀ ਦੇਣਗੇ ਯਾਰੋ !
ਮੇਰੀ ਕਵਿਤਾ ਦੇ ਬੋਲ,
ਕਦਮ ਤੁਸੀਂ ਵੀ ਨਾ ਕਦੇ,
ਅਸੂਲਾਂ ਤੋਂ ਪਿੱਛੇ ਧਰਨਾ, ●

---

**"ਪਲੇਟੋ ਦਾ ਕਹਿਣਾ ਹੈ ਕਿ 'ਜਦੋਂ ਬੁੱਧੀਮਾਨ ਲੋਕ ਪ੍ਰਸ਼ਾਸ਼ਨ ਵਿੱਚ ਅੱਗੇ ਹੋ ਕੇ ਹਿੱਸਾ ਨਹੀਂ ਲੈਂਦੇ ਤਾਂ ਉਨ੍ਹਾਂ ਨੂੰ ਇਸ ਦੀ ਸਜ਼ਾ ਵਜੋਂ ਮੂਰਖਾਂ ਦੇ ਅਕੁਸ਼ਲ ਪ੍ਰਸ਼ਾਸ਼ਨ ਦਾ ਸ਼ਿਕਾਰ ਹੋਣਾ ਪੈਂਦਾ ਹੈ।'"**

— ਹਰਮੇਸ਼ ਨਿਜ਼ਾਤ

# ਸੰਤੁਲਿਤ ਪਰਿਵਾਰ

– ਬਲਵਿੰਦਰ ਬਰਨਾਲਾ

ਇਸਤੋਂ ਪਹਿਲਾਂ ਕਿ ਅਸੀਂ ਪ੍ਰੀਵਾਰਕ ਜੀਵਨ ਦੇ ਅਧਿਅਨ ਵੱਲ ਵਧੀਏ ਸਾਨੂੰ ਮਨੁੱਖ ਦੀਆਂ ਅਹਿਮ ਲੋੜਾਂ ਬਾਰੇ ਜਾਣਨਾ ਜਰੂਰੀ ਹੈ। ਮਨੁੱਖ ਦੀਆਂ ਅਹਿਮ ਲੋੜਾਂ ਤੋਂ ਭਾਵ ਉਹਨਾਂ ਲੋੜਾਂ ਤੋਂ ਹੈ ਜੋ ਉਸਦੇ ਜਨਮ ਸਮੇਂ ਵੀ ਅਚੇਤ ਵਿਚ ਪਈਆਂ ਹਨ। ਜਿਸ ਤਰਾਂ ਸੁਖ ਮਾਨਣਾ, ਜਿੰਦੇ ਰਹਿਣਾ, ਭੁਖ ਮਹਿਸੂਸ ਕਰਨਾ, ਦੂਸਰਿਆਂ ਦਾ ਧਿਆਨ ਆਪਣੇ ਵੱਲ ਖਿਚਣ ਲਈ ਵੱਖੋ ਵਖਰੇ ਢੰਗ ਵਰਤਣਾ, ਸ਼ਰੀਰ ਦਾ ਵਾਧਾ ਤੇ ਵਿਕਾਸ ਕਰਨਾ, ਜਨਮ ਅੰਗਾਂ ਦੇ ਵਿਕਸਤ ਹੋਣ ਤੇ ਸੈਕਸ ਰੁਚੀ ਨੂੰ ਸੰਤੁਸ਼ਟ ਕਰਨ ਦੇ ਯਤਨ ਕਰਨਾ ਆਦਿ ਆਦਿ। ਬੱਚੇ ਨੌਜਵਾਨ, ਬਜੁਰਗ ਆਦਿ ਸਭ ਦੀਆਂ ਗਤੀਵਿਧੀਆਂ ਕਿਸੇ ਨਾ ਕਿਸੇ ਰੂਪ ਵਿਚ ਅਚੇਤ ਵੱਸ ਇਹਨਾਂ ਲੋੜਾਂ ਦੀ ਤ੍ਰਿਪਤੀ ਨਾਲ ਹੀ ਜੁੜੀਆਂ ਹੁੰਦੀਆਂ ਹਨ। ਇਹਨਾਂ ਦੀ ਪੂਰਤੀ ਕਰਨ ਲਈ ਮਨੁੱਖ ਅੰਦਰ ਜਮਾਂਦਰੂ ਹੀ ਅਨੇਕਾਂ-ਕਿਸਮਾਂ ਦੀਆਂ ਅੰਤਰਸੂਝਾਂ ਹੁੰਦੀਆਂ ਹਨ ਜਿਹਨਾਂ ਵਾਸਤੇ ਕਿਸੇ ਸਿਖਲਾਈ ਦੀ ਜ਼ਰੂਰਤ ਨਹੀਂ ਹੁੰਦੀ। ਜਿਉਂਦੇ ਰਹਿਣਾ ਅਤੇ ਸ਼ਰੀਰ ਦਾ ਵਾਧਾ ਤੇ ਵਿਕਾਸ, ਸ਼ਰੀਰ ਦੀ ਖਾਸ ਲੋੜ ਹੈ। ਜਨਮ ਸਮੇਂ ਹੀ ਬੱਚਾ ਮਾਤਾ ਦੇ ਨਿੱਪਲ ਨੂੰ ਜਿਉਂ ਹੀ ਮੂੰਹ ਵਿਚ ਲੈਂਦਾ ਹੈ ਚੁੰਘਣ ਦੀ ਪ੍ਰਕਿਰਿਆ ਕਰਨੀ ਸ਼ੁਰੂ ਕਰ ਦਿੰਦਾ ਹੈ। ਦੂਸਰਿਆਂ ਦਾ ਧਿਆਨ ਖਿਚਣ ਲਈ ਉਹ ਰੋਂਦਾ ਹੈ। ਜਿਉਂ ਜਿਉਂ ਉਸਦੇ ਦਿਮਾਗੀ ਭਰੂਣ ਨਰਵ-ਸੈਲ ਵਿਕਸਤ ਹੁੰਦੇ ਜਾਂਦੇ ਹਨ ਉਹ ਅਜਿਹੇ ਪ੍ਰਗਟਾਵੇ ਬਹੁਤ ਹੀ ਸਪੱਸ਼ਟ ਢੰਗਾਂ ਨਾਲ ਕਰਨੇ ਸ਼ੁਰੂ ਕਰ ਦਿੰਦਾ ਹੈ।

ਇੱਕ ਬਾਲਗ, ਜਿਸਦੇ ਅੰਗ ਵਿਕਸਤ ਹੋ ਜਾਂਦੇ ਹਨ, ਆਪਣੀ ਸੈਕਸ ਤ੍ਰਿਪਤੀ ਲਈ ਉਤਾਵਲਾ ਹੋ ਜਾਵੇਗਾ। ਉਸਦੀ ਇਸ ਤਾਂਘ ਦੀ ਤਰਿਪਤੀ ਜ਼ਰੂਰੀ ਹੈ। ਇਸਦੀ ਤਰਿਪਤੀ ਲਈ ਕਈ ਵਾਰ ਉਹ ਸਮਾਜ ਦੇ ਕਾਇਦੇ ਕਾਨੂੰਨ ਵੀ ਤੋੜਦਾ ਹੈ ਪ੍ਰੰਤੂ ਬਹੁਤੀ ਵਾਰ ਉਹ ਸਭਿਅਕ ਪ੍ਰਗਟਾਵੇ ਵੀ ਕਰਦਾ ਹੈ। ਜਦ ਇਨਸਾਨ ਆਪਣੀ ਕਿਸੇ ਵੀ ਲੋੜ ਦੀ ਤ੍ਰਿਪਤੀ ਲਈ ਸਿੱਧੇ ਢੰਗ ਤਰੀਕੇ ਅਪਣਾਉਂਦਾ ਹੈ ਤਾਂ ਅਜਿਹੇ ਸਮੇਂ ਉਹ ਆਪਣੀਆਂ ਜਮਾਂਦਰੂ ਰੁਚੀਆਂ ਦਾ ਕਰੂਡ ਪ੍ਰਗਟਾਵਾ ਕਰਦਾ ਹੈ। ਪਰੰਤੂ ਜਦ ਇਹਨਾਂ ਅੰਤਰਸੂਝਾਂ (ਜਮਾਂਦਰੂ ਰੁਚੀਆਂ] ਨੂੰ ਕੰਟਰੋਲ ਕਰਕੇ ਇੱਕ ਵਿਸ਼ੇਸ਼ ਕਿਸਮ ਦੀ ਸਿਖਲਾਈ ਮਿਲ ਜਾਂਦੀ ਹੈ ਤਾਂ ਇਸ ਸਿਖਲਾਈ ਤੋਂ ਬਾਅਦ ਮਨੁੱਖ ਆਪਣੀ ਤ੍ਰਿਪਤੀ ਲਈ ਦੂਸਰਿਆਂ ਤੋਂ ਵੱਖ ਇੱਕ ਖਾਸ ਕਿਸਮ ਦਾ ਹੀ ਰਵੱਈਆ ਪਰਗਟ ਕਰੇਗਾ। ਇਸਨੂੰ ਅਸੀਂ ਆਦਤ ਕਹਿੰਦੇ ਹਾਂ। ਮਨੁੱਖ ਜਦ ਸਭਿਅਕ ਢੰਗ ਤਰੀਕਿਆਂ ਰਾਹੀਂ ਆਪਣੀਆਂ ਲੋੜਾਂ ਦੀ ਪੂਰਤੀ ਕਰਦਾ ਹੈ ਤਾਂ ਸਮਾਜ ਇਸਨੂੰ ਮਾਨਤਾ ਦਿੰਦਾ ਹੈ। ਸਮਾਜ ਉਸਦੀ ਇੱਕ ਵਿਸ਼ੇਸ਼ ਕਿਸਮ ਦੀ ਸਿਖਲਾਈ ਲਈ ਬੰਦਸ਼ਾਂ ਲਾਉਂਦਾ, ਹੈ।

ਘਰ ਸਮਾਜ ਦੀ ਪਹਿਲੀ ਇਕਾਈ ਹੈ ਜਿਥੇ ਮਨੁੱਖੀ ਬੱਚਾ ਇੱਕ ਮੁਢਲੀ ਸਿਖਲਾਈ ਲੈ ਰਿਹਾ ਹੁੰਦਾ ਹੈ। ਇਥੇ ਉਸਦੇ ਨਿਰਦੇਸ਼ਕ ਉਸਦੇ ਮਾਤਾ-ਪਿਤਾ ਅਤੇ ਵੱਡੇ ਭੈਣ ਭਰਾ ਹੁੰਦੇ ਹਨ। ਨਿਰਦੇਸ਼ਕਾਂ ਨੂੰ ਬੱਚੇ ਦੀਆਂ ਮੂਲ ਲੋੜਾਂ ਨੂੰ ਧਿਆਨ ਵਿੱਚ ਰਖਦਿਆਂ ਹੀ ਸਿਖਲਾਈ ਦੇਣੀ ਬਣਦੀ ਹੈ। ਸਿਖਲਾਈ ਦਿੰਦਿਆਂ ਇਸ ਗੱਲ ਦਾ ਖਾਸ ਧਿਆਨ ਰੱਖਿਆ ਜਾਵੇ ਕਿ ਤੁਹਾਡਾ ਸਖਤ ਅਨੁਸ਼ਾਸ਼ਨ ਕਿਤੇ ਉਸਦੀਆਂ ਇਹਨਾਂ ਮੂਲ ਲੋੜਾਂ ਦੀ ਤ੍ਰਿਪਤੀ ਵਿੱਚ ਗੰਭੀਰ ਰੁਕਾਵਟ ਨਾ ਬਣੇ। ਅਜਿਹਾ ਕਰਨਾ ਉਸਦੀ ਮਾਨਸਿਕਤਾ ਤੇ ਤੀਬਰ ਦਬਾ ਬਣਾਏਗਾ ਜਿਸਦੀ ਵਿਰੋਧਤਾ ਬੱਚਾ ਜਾਂ ਨੌਜਵਾਨ ਆਪਣੇ ਗੁਸੇ, ਨਿਰਾਸ਼ਤਾ ਜਾਂ ਤੀਬਰ ਕਿਸਮ ਦੇ ਡਰਾਂ ਦੁਆਰਾ ਪ੍ਰਗਟ ਕਰੇਗਾ। ਰੁਕਾਵਟ ਪਾਉਣ ਵਾਲੇ ਪ੍ਰਤੀ ਉਸ ਅੰਦਰ ਲਾਵਾ ਦਿਨੋ ਦਿਨ ਵਧਦਾ ਜਾਵੇਗਾ, ਜਦ ਵੀ ਉਸਦੀ ਸਮਰੱਥਾ ਜਿੰਨਾਂ ਕੁ ਇਜ਼ਾਜਤ ਦੇਵੇਗੀ ਉਹ ਇਸਨੂੰ ਪ੍ਰਗਟ ਕੀਤਿਆਂ ਬਿਨਾਂ ਨਹੀਂ ਰਹਿ ਸਕੇਗਾ। ਸਿਖਲਾਈ ਸਮੇਂ ਸਿਖਲਾਈ ਦੇ ਉਸਾਰੂ ਪੱਖ ਦਾ ਸਿਖਾਂਦਰੂ ਨੂੰ ਅਹਿਸਾਸ ਕਰਾਉਣਾ ਅਤਿ ਜਰੂਰੀ ਹੈ।

ਉਪਰੋਕਤ ਤੱਥਾਂ ਨੂੰ ਧਿਆਨ ਵਿਚ ਰਖਦਿਆਂ ਅਸੀਂ ਪ੍ਰੀਵਾਰਕ ਜੀਵਨ ਦਾ ਇੱਕ ਤਰਕਸੰਗਤ ਮਨੋਵਿਸ਼ਲੇਸ਼ਣ ਕਰ ਸਕਦੇ ਹਾਂ। ਮਨੁੱਖ ਦੀਆਂ ਮੂਲ ਲੋੜਾਂ ਦੀ ਤ੍ਰਿਪਤੀ ਪ੍ਰਤੀ ਤੀਬਰਤਾ ਸਮੇਂ ਸਮੇਂ ਤੇ ਬਦਲਦੀ ਰਹਿੰਦੀ ਹੈ ਅਤੇ ਮੁੱਖ ਲੋੜਾਂ ਆਪਣਾ ਸਥਾਨ ਬਦਲਦੀਆਂ ਰਹਿੰਦੀਆਂ ਹਨ। ਇੱਕ ਨੌਜਵਾਨ ਦੀਆਂ ਮੁੱਖ ਲੋੜਾਂ ਵਿਚ ਸੈਕਸ-ਤ੍ਰਿਪਤੀ ਅਹਿਮ ਧਿਆਨ ਖਿਚਦੀ ਹੈ, ਅਜਿਹਾ ਬੱਚੇ ਵਿਚ ਨਹੀਂ ਹੋਵੇਗਾ।



ਬਜੁਰਗਾਂ ਦੀ ਅਹਿਮ ਲੋੜ ਉਹਨਾਂ ਦੀ ਹੋਂਦ ਦੀ ਮਾਨਤਾ ਹੋਵੇਗੀ।

ਸੋ ਆਓ ਹੁਣ ਅਸੀਂ ਇੱਕ ਪ੍ਰੀਵਾਰ ਦੇ ਹਰ ਮੈਂਬਰ ਦੀਆਂ ਮੂਲ ਅਤੇ ਮੁੱਖ ਲੋੜਾਂ ਦੀ ਤੀਬਰਤਾ ਦੇ ਸੰਦਰਭ ਵਿੱਚ ਹਰ ਮੈਂਬਰ ਪ੍ਰਤੀ ਵਰਤਣ ਦਾ ਇੱਕ ਵਿਸ਼ੇਸ਼ ਸਲੀਕਾ ਸਿਖਣ ਦਾ ਯਤਨ ਕਰੀਏ। ਸਲੀਕਾ ਸਿਖਦਿਆਂ ਸਾਨੂੰ ਕਈ ਸਥਾਈ ਆਦਤਾਂ ਬਦਲਣੀਆਂ ਪੈਣਗੀਆਂ ਅਤੇ ਕੁਝ ਨਵੀਆਂ ਦੀ ਸਿਖਲਾਈ ਲਈ ਯਤਨ ਕਰਨੇ ਪੈਣਗੇ। ਆਪਣੇ ਵਿਰੋਧ ਅਤੇ ਪਿਆਰ ਨੂੰ ਠੀਕ ਦਿਸ਼ਾ ਵਿੱਚ ਸੇਧਤ ਕਰਨਾ ਪਵੇਗਾ। ਕਈਆਂ ਨਾਲ ਨਰਾਜਗੀ ਦੂਰ ਕਰਨੀ ਪਵੇਗੀ ਅਤੇ ਕਈਆਂ ਨਾਲ ਨਿੱਘੇ ਰੂਪ ਵਿੱਚ ਚਾਲੂ ਰਖਣੀ ਪਵੇਗੀ। ਉਪਰੋਕਤ ਸਭ ਕੁਝ ਨੂੰ ਧਿਆਨ ਵਿੱਚ ਰਖਦਿਆਂ ਅਸੀਂ ਬੱਚਿਆਂ, ਨੌਜਵਾਨਾਂ (ਬਾਲਗਾਂ), ਪਤੀ-ਪਤਨੀ, ਬਜੁਰਗਾਂ ਪ੍ਰਤੀ ਸਾਡੀ ਕੀ ਸਮਝ ਹੋਵੇ ਦਾ ਅਧਿਅਨ ਕਰਨ ਦਾ ਯਤਨ ਕਰਾਂਗੇ।

## ੳ) ਬੱਚਿਆਂ ਦੀ ਠੀਕ ਮਾਨਸਿਕ ਸਿਖਲਾਈ ਕਿਵੇਂ ਕਰੀਏ :-

ਸਭ ਤੋਂ ਪਹਿਲਾਂ ਤਾਂ ਸਾਨੂੰ ਇਹ ਜਾਨਣ ਦਾ ਯਤਨ ਕਰਨਾ ਚਾਹੀਦਾ ਹੈ ਕਿ ਬੱਚੇ ਦੀਆਂ ਮੁੱਖ ਲੋੜਾਂ ਕੀ ਹਨ ਅਤੇ ਕਿੰਨਾਂ ਪ੍ਰਤੀ ਉਸਦੀ ਤੀਬਰਤਾ ਵਧੇਰੇ ਜ਼ਾਹਰ ਹੁੰਦੀ ਹੈ। ਇਹਨਾਂ ਨੂੰ ਧਿਆਨ ਵਿੱਚ ਰਖਦਿਆਂ ਹੀ ਮਾਂ-ਬਾਪ ਅਤੇ ਉਸਦੇ ਵੱਡੇ ਭੈਣ ਭਰਾਵਾਂ ਦਾ ਉਸ ਪ੍ਰਤੀ ਰਵੱਈਆ ਨਿਸ਼ਚਤ ਕੀਤਾ ਜਾਣਾ ਚਾਹੀਦਾ ਹੈ। ਹਰ ਮਾਂ-ਬਾਪ ਦੀ ਇੱਛਾ ਹੁੰਦੀ ਹੈ ਕਿ ਉਹਨਾਂ ਦਾ ਬਾਲਕ ਕੋਈ ਉਚੀ ਪਦਵੀ ਪਾਵੇ, ਪਰੰਤੂ ਇਸ ਪਦਵੀ ਤੱਕ ਉਹ ਕਿਵੇਂ ਲਿਜਾਣ ਜਾਂ ਕੀ ਉਸਦੀ ਸਮਰੱਥਾ ਵੀ ਹੈ ਕਿ ਉਹ ਮਾਤਾ-ਪਿਤਾ ਰਾਹੀਂ ਨਿਰਧਾਰਿਤ ਟੀਚੇ ਤੱਕ ਪੁਜ ਸਕੇ, ਇਸ ਬਾਰੇ ਸ਼ਾਇਦ ਬਹੁਤ ਘੱਟ ਮਾਪੇ ਜਾਣਦੇ ਹੁੰਦੇ ਹਨ। ਬਹੁਤੇ ਤਾਂ ਇਸਤੋਂ ਵੀ ਅਨਜਾਣ ਹਨ ਕਿ ਬੱਚੇ ਦੀ ਮਾਨਸਿਕ ਸਿਖਲਾਈ ਮਾਤਾ-ਪਿਤਾ ਦੀਆਂ ਆਦਤਾਂ ਦੇ ਵੀ ਸਿੱਧੀ ਅਨੁਪਾਤਿਕ ਹੁੰਦਾ ਹੈ। ਉਦਾਹਰਣ ਵਜੋਂ ਇੱਕ ਝਗੜਾਲੂ ਮਾਤਾ ਪਿਤਾ ਬੱਚੇ ਨੂੰ ਨਿਮਰਤਾ ਦਾ ਸਬਕ ਪੜ੍ਹਾਉਣਾ ਚਾਹੁੰਦੇ ਹਨ, ਕੀ ਅਜਿਹਾ ਸੰਭਵ ਹੈ ? ਕੀ ਨਿਮਰ ਵਰਤਾਓ ਕਰਨ ਵਾਲੇ ਮਾਤਾ ਪਿਤਾ ਦਾ ਬੱਚਾ ਅਖੜ ਵਰਤਾਓ ਕਰਨ ਦੇ ਸਮਰੱਥ ਹੋਵੇਗਾ ? ਬੱਚੇ ਨੇ ਆਪਣੇ ਮਾਤਾ-ਪਿਤਾ ਤੇ ਵੱਡੇ ਭੈਣ ਭਰਾਵਾਂ ਦੀਆਂ ਆਦਤਾਂ ਦੀ ਨਕਲ ਕਰਕੇ ਸਵੈ ਨੂੰ ਸਿਖਲਾਈ ਦੇਣੀ ਹੁੰਦੀ ਹੈ। ਉਹ ਸੁਚੇਤ ਜਾਂ ਅਚੇਤ ਅਜਿਹੀ ਸਿਖਲਾਈ ਲੈ ਰਿਹਾ ਰਹੇਗਾ। ਕੁਝ ਬਾਹਰੀ ਪ੍ਰਭਾਵ ਵੀ ਉਹ ਗ੍ਰਹਿਣ ਕਰੇਗਾ। ਪਰੰਤੂ ਮੁਖ ਰੋਲ ਘਰੇਲੂ ਵਾਤਾਵਰਣ ਹੀ ਨਿਭਾਏਗਾ। ਸਪੱਸ਼ਟ ਹੈ ਕਿ ਜਿਹੋ ਜਿਹੇ ਵਰਤਾਓ ਦੀ ਮੰਗ ਬੱਚੇ ਤੋਂ ਕੀਤੀ ਜਾਂਦੀ ਹੈ ਤੁਹਾਨੂੰ ਸਵੈ ਨੂੰ ਉਸਦੀ ਉਦਾਹਰਣ ਬਣਨਾ ਪਵੇਗਾ। ਬੱਚੇ ਦੀ ਮਾਨਸ਼ਿਕਤਾ ਅਜਿਹੀ ਹੁੰਦੀ ਹੈ ਕਿ ਉਹ ਅਜੇ ਸਵੈ-ਨਿਰਭਰ ਨਹੀਂ ਹੁੰਦਾ। ਬਹੁਤਾ ਕੁਝ ਆਪਣੀ ਤ੍ਰਿਪਤੀ ਲਈ ਉਸਨੂੰ ਦੂਸਰਿਆਂ ਤੇ ਨਿਰਭਰ ਕਰਨਾ ਪੈਂਦਾ ਹੈ। ਉਸਦੀਆਂ ਮੂਲ ਲੋੜਾਂ ਦੀ ਤ੍ਰਿਪਤੀ ਲਈ ਮਾਪਿਆਂ ਨੂੰ ਇਕ ਨਿਸ਼ਚਤ ਢੰਗ ਤਰੀਕੇ ਅਪਨਾਉਣੇ ਪੈਣਗੇ। ਉਸਦੀਆਂ ਪਸ਼ੂ-ਰੁਚੀਆਂ ਦੇ ਪ੍ਰਗਟਾਵੇ ਸਮੇਂ ਮਾਪਿਆਂ ਨੂੰ ਉਸਦਾ ਮੂਲ ਨਹੀਂ ਮੋੜਨਾ ਚਾਹੀਦਾ ਹੈ। ਮੰਨ ਲਵੋ ਬੱਚੇ ਦੀ ਮੰਗ ਕਿਸੇ ਖਾਸ ਕਿਸ਼ਮ ਦੇ ਖਿਡੌਣੇ ਜਾਂ ਖੁਰਾਕ ਦੀ ਹੈ ਅਤੇ ਇਸ ਪ੍ਰਤੀ ਉਹ ਆਪਣੀ ਤ੍ਰਿਪਤੀ ਲਈ ਰੋਕੇ ਦਿਖਉਣ ਦਾ ਯਤਨ ਕਰਦਾ ਹੈ। ਜਦ ਤੁਸੀਂ ਹਰ ਰੋਣ ਤੋਂ ਬਾਅਦ ਉਸਦੀ ਮੰਗ ਪੂਰੀ ਕਰੋਗੇ ਤਾਂ ਇਹ ਉਸਦੀ ਸਿਖਲਾਈ ਉਸਦੀ ਗਲਤ ਰੁਚੀ ਨੂੰ ਉਕਸਾਉ ਦਿਆਂ ਕਰ ਰਹੇ ਹੋਵੋਗੇ। ਵੱਡਾ ਹੋਕੇ ਉਹ ਆਪਣੀ ਲੋੜ ਦੀ ਤ੍ਰਿਪਤੀ ਲਈ ਰੋਣ ਤੇ ਕੋਸਣ ਵਾਲਾ ਰਵੱਈਆ ਹੀ ਅਪਨਾਏਗਾ।

ਕਈ ਵਾਰ ਤੁਹਾਡਾ ਬੱਚਾ ਕਿਸੇ ਅਜਿਹੇ ਖਿਡੌਣੇ ਦੀ ਮੰਗ ਕਰ ਰਿਹਾ ਹੈ ਜਿਸਨੂੰ ਉਸਨੇ ਆਪਣੇ ਕਿਸੇ ਨਿੱਕੇ ਸੰਗੀ ਪਾਸ ਦੇਖਿਆ ਹੈ। ਤੁਸੀਂ ਖਿਡੌਣਾ ਕੀਮਤੀ ਹੋਣ ਕਾਰਨ ਅਜਿਹੀ ਮੰਗ ਪੂਰਾ ਕਰਨ ਤੋਂ ਅਸਮਰਥ ਹੋ। ਅਜਿਹੇ ਸਮੇਂ ਉਸਦੀ ਮੰਗ ਨੂੰ ਰੱਦ ਕਰਦਿਆਂ ਤੁਹਾਨੂੰ ਕੁਝ ਦਲੀਲਾਂ ਅਤੇ ਪਿਆਰ ਦਾ ਸਹਾਰਾ ਲੈਣਾ ਜਰੂਰੀ ਹੈ। ਬੱਚੇ ਨੂੰ ਘਰੇਲੂ ਔਖਾਂ ਤੋਂ ਸਮੇਂ ਸਮੇਂ ਸੁਚੇਤ ਕਰਦਿਆਂ ਉਹਨਾਂ ਦੇ ਭਵਿਖ ਵਿਚ ਹੱਲਾਂ ਬਾਰੇ ਸੁਝਾਅ ਦਿੰਦੇ ਰਹਿਣਾ ਜਰੂਰੀ ਹੈ। ਜੇ ਉਸਦਾ ਧਿਆਨ ਕਿਸੇ ਹੋਰ ਖਿਡੌਣੇ ਪ੍ਰਤੀ ਮੋੜ ਲਿਆ ਜਾਵੇ ਜਿਹੜਾ ਉਸਨੂੰ ਖਿਚ ਭਰਪੂਰ ਲੱਗੇ ਅਤੇ ਤੁਹਾਡੀ ਸਮਰੱਥਾ ਅਨੁਸਾਰ ਵੀ ਹੋਵੇ ਤਾਂ ਹੋਰ ਵੀ ਵਧੀਆ ਰਹੇਗਾ। ਬੱਚੇ ਦਾ ਧਿਆਨ ਬਦਲਣ ਲਈ ਲਾਰੇ ਅਤੇ ਝੂਠ ਦਾ ਸਹਾਰਾ ਲੈਣਾ ਉਚਿਤ ਨਹੀਂ ਹੋਵੇਗਾ। ਆਪਣੇ ਬੱਚੇ ਦੇ ਹਰ ਪ੍ਰਸ਼ਨ ਦਾ ਉਤਰ ਸਪੱਸ਼ਟ ਅਤੇ ਠੀਕ ਦੇਣ ਦਾ ਯਤਨ ਕਰੋ। ਜੇ ਤੁਹਾਡੇ ਪਾਸ ਉਚਿਤ ਉਤਰ ਨਹੀਂ ਤਾਂ ਮਨਘੜਤ ਉਤਰ ਵੀ ਨਾ ਦਿਓ ਅਤੇ ਆਪਣੀ ਅਗਿਆਨਤਾ ਸਬੰਧੀ ਸਪੱਸ਼ਟ ਕਰੋ ਅਤੇ ਕਹੋ ਕਿ ਇਸ ਸਬੰਧੀ ਉਹ ਹੋਰ ਜਾਣਕਾਰੀ ਲੈਕੇ ਦੱਸੇਗਾ। ਬੱਚੇ ਦੀਆਂ ਮੰਗਾਂ ਅਤੇ ਲੋੜਾਂ ਪ੍ਰਤੀ ਤੁਹਾਡਾ ਕਰੂਡ ਅਤ ਸਖਤ ਰਵੱਈਆ ਉਸ ਅੰਦਰ ਡਰ ਦੀ ਤੀਬਰਤਾ ਪੈਦਾ ਕਰਗਾ ਜਿਸ ਕਾਰਣ ਵਾਰ ਵਾਰ ਕੀਤੀ ਸਖਤੀ ਅਧੀਨ ਉਸ ਅੰਦਰੋ

ਖੁਲੇਪਣ ਅਤੇ ਖੁਲ੍ਹਕੇ ਕਹਿਣ ਦੀ ਰੁਚੀ ਨੂੰ ਤਾਲੇ ਲਗਦੇ ਜਾਣਗੇ। ਅਜਿਹਾ ਰਵੱਈਆ ਬੱਚੇ ਦੇ ਮਾਨਸਿਕ ਵਿਕਾਸ ਲਈ ਨੁਕਸਾਨਦਾਇਕ ਸਿੱਧ ਹੋਵੇਗਾ। ਮਾਪਿਆਂ ਨੂੰ ਚਾਹੀਦਾ ਹੈ ਕਿ ਉਹ ਬੱਚੇ ਅੰਦਰ ਪਾਏ ਜਾਂਦੇ ਡਰਾਂ ਨੂੰ ਸਪਸ਼ਟ ਤੇ ਠੀਕ ਪਹੁੰਚ ਅਪਣਾਕੇ ਦੂਰ ਕਰੇ।

ਇਸਤਰਾਂ ਦੇ ਵਾਰਤਾਲਾਪ ਨੂੰ ਉਚਿਤ ਨਹੀਂ ਕਹਿਆ ਜਾ ਸਕਦਾ ਜਿਸਤਰਾਂ " ਡੈਡੀ ਮੈਂ ਅੱਜ ਸਕੂਲ ਨਹੀਂ ਜਾਣਾ" ਦੇ ਉਤਰ ਵਿਚ ਬੱਚੇ ਨੂੰ ਸਖਤੀ ਨਾਲ ਸਕੂਲ ਜਾਣ ਦੀ ਪ੍ਰੇਰਣਾ ਦੇਣੀ ਤੇ ਕਹਿਣਾ 'ਸਕੂਲ ਹਰ ਹਾਲਤ ਜਾਣਾ ਪਵੇਗਾ ਤੇਰਾ ਬਹਾਨਾ ਕਿਸੇ ਤਰਾਂ ਵੀ ਪੂਰਾ ਨਹੀਂ ਹੋਣ ਦਿੱਤਾ ਜਾਵੇਗਾ" ਬਣਦਾ ਤਾਂ ਇਹ ਹੈ ਕਿ ਬੱਚੇ ਦੇ ਸਕੂਲ ਨਾ ਜਾਣ ਦੇ ਕਾਰਣ ਬਾਰੇ ਉਚਿਤ ਜਾਣਕਾਰੀ ਲੈਣਾ। ਜੇ ਬੱਚੇ ਦੀ ਦਲੀਲ ਵਿੱਚ ਕੋਈ ਵਜਨ ਹੈ ਜਾਂ ਉਸਦਾ ਕਾਰਨ ਉਚਿਤ ਹੈ ਤਾਂ ਉਸਦੀ ਗੱਲ ਦਾ ਮੰਨਣਾ ਜਰੂਰੀ ਹੈ। ਤਾਂ ਜੇ ਉਸਦੀ ਦਲੀਲ ਤੇ ਕਾਰਨ ਉਚਿਤ ਨਹੀਂ ਤਾਂ ਵੀ ਉਪਰੋਕਤ ਪਹੁੰਚ ਠੀਕ ਨਹੀਂ। ਬੱਚੇ ਨੂੰ ਠੀਕ ਦਲੀਲਾਂ ਦੇਕੇ ਅਤੇ ਉਸਦੀ ਉਚਿਤ ਮੰਗ ਦੀ ਪੂਰਤੀ ਕਰਦਿਆਂ ਸਕੂਲ ਜਾਣ ਲਈ ਤਿਆਰ ਕਰਨਾ ਜ਼ਰੂਰੀ ਹੈ। ਅਜਿਹਾ ਹੀ ਰਵੱਈਆ ਉਸਦੀਆਂ ਹੋਰ ਮੰਗਾਂ ਪ੍ਰਤੀ ਅਪਨਾਉਣਾ ਪਵੇਗਾ। ਘਰ ਵਿਚ ਵਿਚਰਦੇ ਦੂਸਰੇ ਬੱਚਿਆਂ ਵਿਚਕਾਰ ਮਾਤਾ-ਪਿਤਾ ਦੀ ਸੰਤੁਲਿਤ ਪਹੁੰਚ ਜਰੂਰੀ ਹੈ। ਕਿਸੇ ਵੀ ਬੱਚੇ ਪ੍ਰਤੀ ਵਿਤਕਰੇ ਭਰਿਆ ਵਰਤਾਓ ਉਸ ਅੰਦਰ ਬਗਾਵਤ ਦੇ ਬੀਜ ਬੀਜੇਗਾ।

**ਅ) ਬਾਲਗਾਂ ਪ੍ਰਤੀ ਮਾਂ-ਬਾਪ ਦੀ ਪਹੁੰਚ ਕੀ ਹੋਵੇ :**

ਬੱਚੇ ਨਾਲੋਂ ਬਾਲਗ ਅੰਦਰ ਜਿਥੇ ਵਿਕਾਸ ਦੇ ਇੱਕ ਪੜਾਅ ਦਾ ਅੰਤਰ ਹੁੰਦਾ ਹੈ, ਜਿਥੇ ਬਾਲਗ ਦੀ ਦਿਮਾਗੀ (Cortex) ਚਮੜੀ ਦੇ ਭਰੂਣ ਸੈਲ ਵਿਕਸਤ ਹੋਏ ਹੁੰਦੇ ਹਨ ਉਥੇ ਉਸ ਅੰਦਰ ਜ਼ਨਣ-ਅੰਸ਼ਾਂ ਦਾ ਵਿਕਾਸ ਵੀ ਇੱਕ ਮਹੱਤਵਪੂਰਣ ਤਬਦੀਲੀ ਲਿਆ ਦਿੰਦਾ ਹੈ। ਬੱਚੇ ਨਾਲੋਂ ਬਾਲਗ ਵਧੇਰੇ ਆਤਮ ਨਿਰਭਰ ਮਹਿਸੂਸ ਕਰਦਾ ਹੈ। ਕਈ ਵਾਰ ਬਾਲਗ ਦੀਆਂ ਦਲੀਲਾਂ ਮਾਤਾ-ਪਿਤਾ ਨੂੰ ਵੀ ਕਾਟ ਕਰਦੀਆਂ ਹੁੰਦੀਆਂ ਹਨ। ਸੋ ਮਾਪਿਆਂ ਨੂੰ ਚਾਹੀਦਾ ਹੈ ਕਿ ਬੱਚੇ ਨਾਲੋਂ ਬਾਲਗ ਉਮਰ ਵਿੱਚ ਆਈ ਸ਼ਰੀਰਕ ਅਤੇ ਮਾਨਸਿਕ ਤਬਦੀਲੀ ਨੂੰ ਧਿਆਨ ਵਿਚ ਰਖਦਿਆਂ ਉਸ ਪ੍ਰਤੀ ਇੱਕ ਬੱਚੇ ਨਾਲੋਂ ਵਖਰੀ ਵਿਸ਼ੇਸ਼ ਪਹੁੰਚ ਅਪਨਾਉਣ। ਬਾਹਰ ਦੋਸਤਾਂ ਮਿਤਰਾਂ ਵਿਚ ਵਿਚਰਦਿਆਂ ਉਸਦੀਆਂ ਕੁਝ ਲੋੜਾਂ ਵੀ ਵਧ ਜਾਂਦੀਆਂ ਹਨ। ਉਸਦੀ ਸੈਕਸ ਰੁਚੀ ਨੂੰ ਧਿਆਨ ਵਿਚ ਰਖਦਿਆਂ ਸੈਕਸ ਪ੍ਰਤੀ ਠੀਕ ਸਿਖਲਾਈ ਅਤਿ ਲੋੜੀਂਦੀ ਹੁੰਦੀ ਹੈ। ਉਸਦੀ ਸੈਕਸ ਰੁਚੀ ਤੋਂ ਅੱਖਾਂ ਮੀਟਿਆਂ ਕਈ ਵਾਰ ਉਹ ਇਸਦੀ ਤ੍ਰਿਪਤੀ ਗੈਰ ਸਮਾਜਿਕ ਢੰਗਾਂ ਦੁਆਰਾ ਕਰਕੇ ਹੀਣ ਭਾਵਣਾ ਦਾ ਸ਼ਿਕਾਰ ਵੀ ਹੋ ਸਕਦਾ ਹੈ। ਸੈਕਸ ਨੂੰ ਛੱਡਕੇ ਆਪਣੀਆਂ ਬਾਕੀ ਲੋੜਾਂ ਦੀ ਪੂਰਤੀ ਪ੍ਰਤੀ ਉਹ ਆਪਣਾ ਬਚਪਨ ਦਾ ਸਿਖਿਆ ਸਿਖਾਇਆ ਰਵੱਈਆ ਹੀ ਪ੍ਰਗਟਾਉਂਦਾ ਹੈ। ਸਮਾਜਿਕ ਬੰਦਸ਼ਾਂ ਨੂੰ ਦੇਖਦਿਆਂ ਕਈ ਵਾਰ ਉਸਦੀ ਅਣਸਰਦੀ ਸੈਕਸ ਲੋੜ ਦੀ ਪੂਰਤੀ ਉਹ ਲੁੱਕਵੇਂ ਜਾਂ ਸਿੱਧੇ ਬਾਗੀਪੁਣੇ ਦੁਆਰਾ ਕਰਨ ਦੀ ਕੋਸ਼ਿਸ਼ ਕਰਦਾ ਹੈ। ਇਸ ਪਿੱਛੇ ਉਸਦੀ ਹੋਰ ਲੋੜਾਂ ਦੀ ਪੂਰਤੀ ਕਰਨ ਦੇ ਬਚਪਣ ਵਿਚ ਸਿੱਖੇ ਢੰਗ ਤਰੀਕੇ ਵੀ ਪ੍ਰਭਾਵਤ ਕਰ ਰਹੇ ਹੁੰਦੇ ਹਨ। ਪਤੀ-ਪਤਨੀ ਦੇ ਰੂਪ ਵਿਚ ਮਾਤਾ ਪਿਤਾ ਆਪਣੀ ਇਸੇ ਰੁਚੀ ਦਾ ਬੱਚਿਆਂ ਸਾਹਮਣੇ ਆਪਸੀ ਪ੍ਰਗਟਾਵਾ ਕਿਸ ਤਰਾਂ ਕਰਦੇ ਹਨ ਵੀ ਉਸਦੀ ਰੁਚੀ ਨੂੰ ਪ੍ਰਭਾਵਤ ਕਰਦਾ ਹੈ। ਮਾਤਾ-ਪਿਤਾ ਜਦ ਵੀ ਬਾਲਗ ਬੱਚੇ ਦੀਆਂ ਸੈਕਸ ਰੁਚੀਆਂ ਸਬੰਧੀ ਕੁਝ ਵੀ ਨੋਟ ਕਰਦੇ ਹਨ ਉਹ ਕਦੇ ਵੀ ਉਸ ਸਾਹਮਣੇ ਅਜਿਹੀਆਂ ਦਲੀਲਾਂ ਨਾ ਰੱਖਣ ਜੋ ਇਸ ਰੁਚੀ ਦੇ ਪੂਰੀਤਰਾਂ ਵਿਰੋਧ ਵਿੱਚ ਖੜਨ। ਨਾ ਹੀ ਉਹ ਸੈਕਸ ਦਾ ਖੰਡਣ ਕਰਨ ਅਤੇ ਇਸ ਰੁਚੀ ਨੂੰ ਮਾੜਾ ਕਹਿਕੇ ਪੂਰੀ ਤਰਾਂ ਭੰਡਣ ਕਿਉਂਕਿ ਅਜਿਹਾ ਕਰਨਾ ਅਸਲੀਅਤ ਤੇ ਪਰਦਾ ਪਾਉਣ ਦਾ ਪਰਪੰਚ ਹੀ ਹੋ ਨਿਬੜੇਗਾ। ਜੇ ਮਾਤਾ-ਪਿਤਾ ਦੀਆਂ ਅਜਿਹੀਆਂ ਦਲੀਲਾਂ ਦਾ ਕਾਇਲ ਹੋਕੇ ਬਾਲਗ ਸੈਕਸ ਤੋਂ ਨਕਾਰਆਤਮਿਕ ਰਵੱਈਆ ਅਪਨਾਉਣ ਦਾ ਆਦੀ ਹੋ ਜਾਂਦਾ ਹੈ ਤਾਂ ਫਿਰ ਰਵੱਈਆ ਵਿਹੁਤਾ ਜੀਵਨ ਵਿਚ ਅਨੇਕਾਂ ਉਲਝਣਾ ਪੈਦਾ ਕਰੇਗਾ। ਆਪਣੇ ਵਿਰੋਧੀ ਸੈਕਸ ਨਾਲ ਆਪਣੇ ਸੈਕਸ ਦਾ ਠੀਕ ਆਨੰਦ ਮਾਨਣ ਵਿਚ ਰੁਕਾਵਟ ਪੈਦਾ ਹੋਵੇਗੀ ਅਤੇ ਵਿਹੁਤਾ ਜੀਵਨ ਲੜਖੜਾ ਸਕਦਾ ਹੈ। ਮਾਪਿਆਂ ਨੂੰ ਚਾਹੀਦਾ ਹੈ ਕਿ ਉਹ ਇਸਦੀ ਮਾਨਤਾ ਨਾ ਰੱਦਣ ਸਗੋਂ ਨਿਰਦੇਸ਼ਕ ਦੀ ਭੂਮਿਕਾ ਨਿਭਾਉਣ ਅਤੇ ਬਾਲਗ ਨੂੰ ਸੁਚੇਤ ਕਰਨ ਕਿ ਇਸਦੀ ਠੀਕ ਵਰਤੋਂ ਉਸੇ ਸਮੇਂ ਹੀ ਸੰਭਵ ਹੈ ਜਦੋਂ ਉਹ ਆਰਥਿਕ ਪਖੋਂ ਮਜਬੂਤ ਅਤੇ ਸ਼ਰੀਰਕ ਪੱਖੋਂ ਪ੍ਰੀਪੱਕ ਹੋ ਜਾਵੇਗਾ। ਉਸਨੂੰ ਵਿਹੁਤਾ ਜੀਵਨ ਦੀਆਂ ਲੋੜਾਂ ਤੋਂ ਸੁਚਤ ਕਰਕੇ ਉਸਦੀ ਤਿਆਰੀ ਲਈ ਇੱਕ ਵਿਸ਼ੇਸ਼ ਸਿਖਲਾਈ ਦਿੰਦੇ ਰਹਿਣ। ਬਾਲਗ ਨੂੰ ਵਿਹੁਤਾ ਜੀਵਨ ਦੀ ਮਹੱਤਤਾ ਬਾਰੇ ਸੁਚੇਤ ਕਰਨ ਅਤੇ ਉਚਿਤ ਵਰ ਕੀ ਹੁੰਦਾ ਹੈ ਜਿਸ ਨਾਲ ਭਵਿੱਖ ਵਿੱਚ ਸੁਖੀ ਜੀਵਨ ਜੀਵਿਆ ਜਾ ਸਕਦਾ ਹੈ ਬਾਰੇ ਸਮੇਂ ਸਮੇਂ ਜਾਣਕਾਰੀ ਦਿੰਦੇ ਰਹਿਣ।

ਸੈਕਸ ਰੁਚੀ ਤੋਂ ਇਲਾਵਾ ਬਾਲਗ ਉਮਰ ਵਿਚ ਸ਼ਖਸ਼ੀਅਤ-ਪ੍ਰਸਤੀ ਦੀ ਵੀ ਤੀਬਰਤਾ ਪਾਈ ਜਾਂਦੀ ਹੈ। ਉਹ ਚਾਹੁੰਦੇ ਹਨ ਕਿ ਉਹਨਾਂ ਦੀ ਸਖਸੀਅਤ ਨੂੰ ਵਿਸੇਸ਼ ਮਾਨਤਾ ਮਿਲੇ। ਫੈਸ਼ਨਪ੍ਰਸਤੀ ਵੱਲ ਉਸਦੇ ਝੁਕਾ ਪਿਛੇ ਮੂਲਰੂਪ ਵਿੱਚ ਇਹੋ ਭਾਵਨਾ ਕੰਮ ਕਰਦੀ ਹੁੰਦੀ ਹੈ। ਮਾਤਾ ਪਿਤਾ ਨੂੰ ਚਾਹੀਦਾ ਹੈ ਕਿ ਘਰ ਦੇ ਕੰਮ ਕਾਰਾਂ ਅਤੇ ਲੈਣਦੇਣ ਵਿਚ ਉਸਦੀ ਸ਼ਖਸ਼ੀਅਤ ਨੂੰ ਵਿਸ਼ੇਸ਼ ਮਾਨਤਾ ਦਿੰਦਿਆਂ ਉਹਨਾਂ ਦੀ ਸਲਾਹ ਲੈਂਦਿਆ ਰਹਿਣ ਅਤੇ ਕੁਝ ਕੰਮ ਉਹਨਾ ਜੁੰਮੇ ਵੀ ਲਾਏ ਜਾਣ। ਘਰ ਦ ਕੰਮਕਾਰਾਂ ਵਿਚ ਅਤੇ ਲੈਣਦੇਣ ਵਿਚ ਲਗਾਤਾਰ ਹਿੱਸਾ ਲੈਂਦਿਆਂ ਉਹਨਾਂ ਨੂੰ ਜਿੰਦਗੀ ਦੀ ਯਥਾਰਥਿਕਤਾ ਵਾਰੇ ਜਾਣਕਾਰੀ ਮਿਲਦੀ ਰਹਿੰਦੀ ਹੈ ਅਤੇ ਉਹਨਾਂ ਦੀ ਮਾਨਸਿਕ ਸਿਖਲਾਈ ਵੀ ਹੁੰਦੀ ਰਹਿੰਦੀ ਹੈ। ਮਾਤਾ ਪਿਤਾ ਦਾ ਸਖਤ ਅਤੇ ਅੜੀਅਲ ਰਵੱਈਆ ਇਹਨਾਂ ਨੂੰ ਅਜਿਹੇ ਤਜ਼ਰਬਿਆਂ ਤੋਂ ਵਾਂਝੇ ਰਖਕੇ ਭਵਿਖ ਵਿੱਚ ਅਸਫ਼ਲ ਮਨੁਖ ਸਿੱਧ ਕਰੇਗਾ। ਮਾਤਾ-ਪਿਤਾ ਦਾ ਰਵੱਈਆ ਇਕਪਾਸੜ ਨਾ ਹੋਕੇ ਸਹਿਯੋਗੀ ਅਤੇ ਮਦਦ ਲੈਣ ਵਾਲਾ ਹੋਣਾ ਚਾਹੀਦਾ ਹੈ।

ਮਾਤਾ-ਪਿਤਾ ਨੂੰ ਇਹ ਵੀ ਧਿਆਨ ਰਖਣਾ ਚਾਹੀਦਾ ਹੈ ਕਿ ਉਹ ਕਿਸ ਤਰਾਂ ਦੇ ਮਿਤਰਾਂ ਜਾਂ ਸਹੇਲੀਆਂ ਵਿਚਕਾਰ ਵਿਚਰਦਾ ਹੈ। ਦੋਸਤਾਂ ਮਿਤਰਾਂ ਦੀ ਠੀਕ ਚੋਣ ਵਿਚ ਵੀ ਉਹ ਸਹਿਯੋਗੀ ਰੋਲ ਅਦਾ ਕਰਨ।

ਜਿੰਦਗੀ ਦੀ ਸਮੁੱਚੀ ਅਸਲੀਅਤ ਕੀ ਹੈ। ਦੁੱਖ-ਸੁੱਖ ਕੀ ਹੈ। ਔਕੜਾਂ ਵਿਚ ਕਿਵੇਂ ਵਿਚਰਨਾ ਹੈ ਅਜਿਹੇ ਸੁਆਲਾਂ ਦੇ ਜੁਆਬ ਸਮੇਂ-ਸਮੇਂ ਤੇ ਮਾਤਾ-ਪਿਤਾ ਨੂੰ ਬਾਲਗਾਂ ਨੂੰ ਦਿੰਦੇ ਰਹਿਣਾ ਚਾਹੀਦਾ ਹੈ।

**ੲ) ਪਤੀ-ਪਤਨੀ ਵਿਚਕਾਰ ਸਮਝੌਤਾਮਈ ਸਮਝ ਜ਼ਰੂਰੀ :-**

ਭਾਰਤੀ ਸਮਾਜ ਅੰਦਰ ਵਿਆਹ ਦੋ ਵਿਰੋਧੀ ਸੈਕਸਾਂ ਦਾ ਸਮਝੌਤਾ ਹੀ ਹੁੰਦਾ ਹੈ। ਸਾਡੇ ਵਿਆਹ ਲੱਗਭੱਗ Arranged ਵਿਆਹ ਹੁੰਦੇ ਹਨ। ਵਿਆਹ ਤੋਂ ਪਹਿਲਾਂ ਮੁੰਡਾ-ਕੁੜੀ ਇੱਕ ਦੂਸਰੇ ਦੇ ਵਰਤਾਅ, ਸੁਭਾਅ ਅਤੇ ਰੁਚੀਆਂ ਤੋਂ ਪੂਰੀਤਰਾਂ ਕੋਰੇ ਹੁੰਦੇ ਹਨ। ਵਿਆਹ ਤੋਂ ਪਹਿਲਾਂ ਕਿਸੇ ਵੀ ਕੁੜੀ ਦੇ ਕਿਸੇ ਹਮਉਮਰ ਜਾਂ ਹੋਰ ਮਰਦ ਨਾਲ ਸਬੰਧ ਸਮਾਜ ਵਲੋਂ ਗੈਰਮਾਨਤਾ ਪ੍ਰਾਪਤ ਹੁੰਦੇ ਹਨ ਅਤੇ ਸਮਾਜ ਵਿਚ ਬਦਨਾਮੀ ਕਰਨ ਦਾ ਸਥਾਨ ਸਮਝੇ ਜਾਂਦੇ ਹਨ। ਸੋ ਇਹ ਸੁਤੇਸਿੱਧ ਜਾਂ ਮੌਕਾਸੁਮੇਲ ਹੀ ਹੈ ਕਿ ਵਿਆਹ ਸਮੇਂ ਜੁੜ ਰਹੇ ਦੋ ਵਿਰੋਧੀ ਸੈਕਸ ਕੇਵਲ ਕੁਝ ਕੁ ਗੱਲਾਂ ਤੇ ਅਧਾਰਤ ਜੋ ਮੂਲ ਰੂਪ ਵਿੱਚ ਆਰਥਿਕ ਪੱਖ ਅਤੇ ਦਿੱਖ ਪੱਖ ਤੇ ਅਧਾਰਤ ਸਮਝੌਤਾ ਹੀ ਕਰਦੇ ਹਨ ਅਤੇ ਵਿਰੋਧੀ ਰੁਚੀਆਂ ਦੇ ਬਾਵਜੂਦ ਇੱਕਠੇ ਨਿਭਣ ਵੱਲ ਹੀ ਵਧਦੇ ਹਨ। ਸੋ ਇਹ ਸਧਾਰਨ ਸਮਝ ਦੀ ਗੱਲ ਹੈ ਕਿ ਵਿਆਹ ਤੋਂ ਬਾਅਦ ਮੁੱਤਭੇਦਾਂ ਦਾ ਉਭਰਨਾਂ ਕੋਈ ਅਚਾਨਕ ਵਰਤਾਰਾ ਨਹੀਂ ਹੁੰਦਾ ਹੈ।

ਇਤਨਾ ਹੀ ਨਹੀਂ ਸਾਡੇ ਸਮਾਜ ਅੰਦਰ ਮਰਦ ਬੱਚੇ ਅਤੇ ਇਸਤਰੀ ਦੇ ਪਾਲਣਪੋਸ਼ਣ ਦਾ ਢੰਗ ਵੀ ਨਿਰਾਲਾ ਹੀ ਹੈ। ਇਸਤਰੀ ਬਚਪਨ ਤੋਂ ਹੀ ਘਟੀਆ ਸਮਝੀ ਜਾਂਦੀ ਹੈ। ਉਸ ਨਾਲ ਵਿਤਕਰੇ ਭਰਿਆ ਵਰਤਾਅ ਕੀਤਾ ਜਾਂਦਾ ਹੈ। ਜਿਉਂ ਜਿਉਂ ਉਹ ਬਚਪਨੇ ਚੋਂ ਬਾਲਗ ਉਮਰ ਵਿਚ ਪ੍ਰਵੇਸ਼ ਕਰਦੀ ਜਾਂਦੀ ਹੈ ਉਸ ਲਈ ਬਾਹਰ ਜਾਣ ਤੇ ਪਾਬੰਦੀਆਂ ਦਾ ਘੇਰਾ ਸੌੜਾ ਹੁੰਦਾ ਜਾਂਦਾ ਹੈ। ਇਸਦੀ ਬਿਨਸਬਤ ਮੁੰਡੇ ਦਾ ਪਾਲਣਪੋਸ਼ਣ ਖੁਲੀ ਤਰਾਂ ਕੀਤਾ ਜਾਂਦਾ ਹੈ ਅਤੇ ਬਾਹਰੀ ਸਮਾਜ ਵਿਚਵਿਚਰਨ ਲਈ ਉਸਦੀ ਬਾਲਗ ਉਮਰ ਤੇ ਵੀ ਕੋਈ ਪਾਬੰਦੀ ਨਹੀਂ ਹੁੰਦੀ। ਇਸਤਰੀ ਦੇ ਵਿਤਕਰੇ ਭਰੇ ਪਾਲਣਪੋਸ਼ਣ ਦਾ ਪ੍ਰਛਾਂਵਾਂ ਵੀ ਵਿਹੁਤਾ ਜਿੰਦਗੀ ਦੀ ਸ਼ੁਰੂਆਤ ਤੇ ਪੈਣਾ ਜਰੂਰੀ ਹੈ। ਇਸ ਤਰਾਂ ਆਪਣੀ ਕਿਸੇ ਵੀ ਖਾਹਸ਼ ਦਾ ਪ੍ਰਗਟਾਵਾ ਕਰਨ ਤੋਂ ਅਸਮਰਥ ਹੋ ਜਾਂਦੀ ਹੈ ਕਿਉਂਕਿ ਉਸਨੂੰ ਇਸੇ ਤਰਾਂ ਦੀ ਸਿਖਲਾਈ ਪਾਲਣਪੋਸ਼ਣ ਸਮੇਂ ਮਿਲੀ ਹੁੰਦੀ ਹੈ। ਅਵਤਾਰ ਗੋਂਦਾਰਾ ਦੇ ਪਤੀ-ਪਤਨੀ ਸਬੰਧੀ ਆਪਸੀ ਸਬੰਧਾਂ ਤੇ ਲਿਖੇ ਇੱਕ ਆਰਟੀਕਲ ਵਿੱਚ ਅਜਿਹੀ ਸਥਿਤੀ ਨੂੰ ਬੜੀ ਸੁੰਦਰਤਾ ਨਾਲ ਬਿਆਨਿਆਂ ਗਿਆ ਹੈ, ਕਾਰ ਵਿਚ ਜਾਂਦਿਆਂ ਰਾਸਤੇ ਵਿਚ ਕਿਸੇ ਢਾਬੇ ਉਪਰ ਰੁਕਕੇ ਪਤਨੀ ਦਾ ਖੁਲੇ ਮਹੌਲ ਵਿਚ ਚਾਹ ਪੀਣ ਨੂੰ ਦਿਲ ਕਰਦਾ ਹੈ ਉਹ ਕਹਿੰਦੀ ਹੈ ਕਿ "ਕਿਓਂ ਨਾ ਆਪਾਂ ਇਥੇ ਚਾਹ ਪੀ ਲਈਏ" ਪਤੀ ਉਸਦੀ ਮਾਨਸਿਕਤਾ ਤੋਂ ਅਵੇਸਲਾ ਜਿਹਾ ਉਤਰ ਦਿੰਦਾ ਹੈ ਕਿ "ਮੈਨੂੰ ਤਾਂ ਲੋੜ ਨਹੀਂ"। ਇਸਤਰੀ ਦੀ ਇਹੋ ਤਰਾਸਦੀ ਹੈ ਕਿ ਉਹ ਆਪਣੇ ਮਨ ਅੰਦਰ ਹੀ ਬਹੁਤ ਕੁਝ ਦਬਾਉਣ ਦਾ ਯਤਨ ਕਰਦੀ ਹੈ। ਪਹਿਲ ਕਰਨ ਦੀ ਉਸ ਅੰਦਰ ਬਹੁਤ ਘਾਟ ਪਾਈ ਜਾਂਦੀ ਹੈ। ਇਸਦਾ ਕਾਰਨ ਸਪੱਸ਼ਟ ਹੈ ਜੋ ਉਸਨੂੰ ਸਿਖਲਾਈ ਮਿਲੀ ਹੁੰਦੀ ਹੈ ਇਹ ਉਸੇ ਮੁਤਾਬਿਕ ਹੀ ਵਾਪਰ ਰਿਹਾ ਹੁੰਦਾ ਹੈ।

ਪਟਿਆਲਾ ਜਿਲੇ ਦੇ ਇੱਕ ਪਿੰਡ ਦਾ ਸਰਪੰਚ ਲੰਬਾ ਸਮਾਂ ਸਰਪੰਚੀ ਵਿਚ ਰਹਿਣ ਕਾਰਨ ਅਤੇ ਪੜ੍ਹਿਆ ਲਿਖਿਆ ਅਤੇ ਸਮਾਜਸੇਵੀ ਹੋਣ ਦੇ ਬਾਵਜੂਦ ਆਪਣੇ ਸਵੈ ਘਰ ਦੀ ਮਾਨਸਿਕਤਾ ਨੂੰ ਸਮਝਣ ਤੋਂ ਅਸਮਰਥ ਰਿਹਾ। ਵਧੇਰੇ ਕੰਮ-ਕਾਰਾਂ ਅਤੇ ਰੁਝਵਿਆਂ ਕਾਰਨ ਆਪਣੇ ਸੰਖੇਪ ਪ੍ਰੀਵਾਰ ਵੱਲ ਉਚਿਤ ਧਿਆਨ ਨਾ ਦੇ ਸਕਿਆ। ਆਪਣੇ ਦੋਵੇਂ ਬੱਚੇ ਮੁਢਲੀ ਵਿਦਿਆ ਵਾਸਤੇ ਨਜ਼ਦੀਕੀ ਰਿਸ਼ਤੇਦਾਰੀਆਂ ਵਿੱਚ ਛੱਡੀ ਰੱਖੇ। ਪਤਨੀ ਦਾ ਇਕਾਂਤ ਤੋੜਨ ਤੋਂ ਉਹ ਅਸਮਰਥ ਰਿਹਾ। ਪੰਜਾਬ ਦੀਆਂ ਮਾੜੀਆਂ ਹਾਲਤਾਂ ਦਾ ਵੀ ਘਰ ਤੇ ਪ੍ਰਛਾਵਾਂ ਸਾਫ ਨਜ਼ਰ ਆ ਰਿਹਾ ਸੀ। ਪਤਨੀ ਬੁਰੀਤਰਾਂ ਘੁਟਣ ਮਹਿਸੂਸ ਕਰਨ ਲੱਗੀ। ਮੁਢਲੀ ਵਿਦਿਆ ਤੋਂ ਬਾਅਦ ਬੱਚਿਆਂ ਨੂੰ ਨੇੜਲੇ ਪਿੰਡ ਸਕੂਲੇ ਪਾਇਆ ਗਿਆ। ਮਾਂ ਦੀ ਮਾਨਸਿਕਤਾ ਨੇ ਬੱਚੇ ਡਰਾਕਲ ਅਤੇ ਵਹਿਮੀ ਬਣਾ ਦਿੱਤੇ। 10 ਸਾਲਾ ਮੁੰਡੇ ਨੂੰ ਲਗਾਤਾਰ ਹਿਸਟੀਰੀਅਨ ਦਰੇ ਪੈਣ ਲੱਗੇ ਅਤੇ 15 ਸਾਲਾ ਕੁੜੀ ਢਿੱਡ ਵਿੱਚ ਫਰਜੀ ਗੋਲਾ ਬਣਨ ਦੀ ਸ਼ਿਕਾਰ ਹੋ ਗਈ ਅਤੇ ਲਗਾਤਾਰ ਉਦਾਸੀ ਵਿੱਚ ਰਹਿਣ ਲੱਗੀ।

ਵਿਆਹ ਸਮੇਂ ਪਤੀ ਤੇ ਪਤਨੀ ਦੋਵੇਂ ਹੀ ਇਕ ਯੂਟੋਪੀਆਈ (ਕਲਪਨਿਕ) ਖੁਸ਼ੀ ਦੇ ਸੰਸਾਰ ਦੀ ਸਮਝ ਹੀ ਵਧੇਰੇ ਰਖਦੇ ਹਨ। ਬਹੁਤ ਘੱਟ ਪਤੀ-ਪਤਨੀ ਹੋਣਗੇ ਜਿਹੜੇ ਵਿਹੁਤਾ ਜੀਵਨ ਨੂੰ ਜਿੰਦਗੀ ਦੇ ਯਥਾਰਕ ਨਾਲ ਜੋੜਕੇ ਆਪਣੀ ਸਮਝ ਨਿਰਧਾਰਤ ਕਰਕੇ ਇਕੱਠੇ ਜਿੰਦਗੀ ਨਿਭਾਉਣ ਦਾ ਸਮਝੌਤਾ ਕਰਕੇ ਅੱਗੇ ਵਧਣ। ਉਹ ਵਧੇਰੇ ਫਿਲਮਈ ਯਥਾਰਥ ਤੋਂ ਟੁੱਟੀ ਜਿੰਦਗੀ ਨੂੰ ਅਨੰਦ ਦਾ ਇਕ ਸਾਧਨ ਮੰਨਦੇ ਹਨ ਜਿਹੜਾ ਅਸਲੋਂ ਦੁਖਦਾਈ ਤਜਰਬਾ ਹੀ ਸਿੱਧ ਹੋਵੇਗਾ। ਨਾ ਇਤਨੇ ਸੁੰਦਰ ਪਾਰਕਾਂ ਦੀ ਸੈਰ ਅਤੇ ਨਾ ਆਲੀਸ਼ਾਨ ਇਮਾਰਤਾਂ ਦੀ ਸ਼ਾਨੋਸ਼ੌਕਤ ਹਰ ਇਕ ਦੇ ਬੱਸ ਦੇ ਬੱਸ ਦੀ ਗੱਲ ਹੈ। ਸਫਲ ਤੇ ਸੁਚੱਜਾ ਵਿਹੁਤਾ ਜੀਵਨ ਜਿਊਣ ਲਈ ਜਿੰਦਗੀ ਦੇ ਯਥਾਰਥ ਨੂੰ ਡੂੰਘਾਈ ਤੱਕ ਸਮਝਣਾ ਦੋਵਾਂ ਧਿਰਾਂ ਦੀ ਅਣਸਰਦੀ ਲੋੜ ਹੈ। ਪਤੀ ਤੇ ਪਤਨੀ ਨੂੰ ਇਕ ਦੂਜੇ ਦੇ ਸਹਿਯੋਗੀ ਬਣਕੇ ਸਮਝੌਤਾਮਈ ਢੰਗ ਤਰੀਕਿਆਂ ਰਾਹੀਂ **ਜਿਊਣਾ ਜਰੂਰੀ ਹੈ?** ਜਜ਼ਬਾਤੀ ਪਿਆਰ ਦੀ ਬਜਾਏ ਸੁੱਚੀ ਵਫਾ ਵਧੇਰੇ ਮਹੱਤਵ ਰੱਖਦੀ ਹੈ।

### ਸ) ਬਜ਼ੁਰਗ ਤੇ ਪ੍ਰੀਵਾਰਿਕ ਪਹੁੰਚ :-

ਬਦਲਦੇ ਹਾਲਾਤ ਤੇ ਉਮਰ ਸਰੂਪ ਜਿਸ ਤਰਾਂ ਕਿ ਇਸ ਪਾਠ ਦੇ ਸ਼ੁਰੂ ਵਿਚ ਦੱਸਿਆ ਗਿਆ ਲੋੜਾਂ ਦੀ ਤੀਬਰਤਾ ਬਦਲਦੇ ਰਹਿੰਦੇ ਹਨ। ਬਜ਼ੁਰਗ ਲਈ ਹੁਣ ਸੈਕਸ ਉਤਨਾ ਮਹੱਤਵ ਨਹੀਂ ਰਖਦਾ **ਜਿੰਨਾਂ ਆਪਣੀ ਹੋਂਦ ਦਾ** ਅਹਿਸਾਸ। ਜਦ ਤੱਕ ਘਰ ਵਿਚਲਾ ਬਜ਼ੁਰਗ ਜੋੜਾ ਬਣਿਆ ਰਹਿੰਦਾ ਹੈ ਬਜ਼ੁਰਗਾਂ ਅੰਦਰ ਇਕਾਂਤ ਉਤਨਾ ਨਹੀਂ ਅਸਰ ਪਾਉਂਦਾ। ਪਰੰਤੂ ਦੋਨਾਂ ਵਿਚੋਂ ਇੱਕ ਦੀ ਮੌਤ ਦੂਸਰੇ ਦੇ ਜੀਵਨ ਵਿਚ ਖਲਾਅ ਪੈਦਾ ਕਰ ਦਿੰਦੀ ਹੈ। ਹਮਉਮਰ ਨਾਲ ਮਨ ਦੀਆਂ ਗੰਢਾਂ ਵਧੇਰੇ ਖੋਲੀਆਂ ਜਾ ਸਕਦੀਆਂ ਹਨ। ਦੂਸਰਾ, ਬਜ਼ੁਰਗ ਦੀ ਸ਼ਰੀਰਕ ਕਮਜ਼ੋਰੀ ਉਸਦੀ ਦੂਸਰਿਆਂ ਉਪਰ ਨਿਰਭਰਤਾ ਵਧਾ ਦਿੰਦੀ ਹੈ। ਰਾਜੇ ਆਡੀਪਸ ਨੇ ਆਪਨੀ ਜਵਾਨੀ ਗੰਭੀਰ ਸਰਗਰਮੀਆਂ ਅਤੇ ਲੋਕ ਸੇਵਾ ਵਿੱਚ ਲਾਈ ਪਰੰਤੂ ਬੁਢਾਪੇ ਅੰਦਰ ਉਹ ਨਿਤਾਣਾ ਮਹਿਸੂਸ ਕਰਨ ਲੱਗਿਆ ਅਤੇ ਰਾਜ ਭਾਗ ਉਸ ਦੇ ਪੁਤਰ ਨੇ ਸਾਂਭ ਲਿਆ। ਜਿੰਦਗੀ ਰੁਝੇਵੇਂ ਰਹਿਤ ਹੋ ਗਈ। ਉਸਦਾ ਮਨ ਕਰਦਾ ਕਿ ਉਹ ਆਪਣੇ ਬਾਕੀ ਬਚੇ ਸੰਗੀਆਂ ਰਾਹੀਂ ਕੁਝ ਕਰਦਾ ਰਹੇ ਪਰ ਹੁਣ ਉਹ ਵੀ ਉਸ ਸਮਰੱਥਾ ਵਿਚ ਨਾ ਰਹੇ। ਰਾਜੇ ਦਾ ਇਕਾਂਤ ਉਸਦੀ ਮਾਨਸਿਕ ਸਮੱਸਿਆ ਬਣ ਗਈ। ਪਰੰਤੂ ਮਨ ਨੂੰ ਸਮਝਾਕੇ ਉਸਨੇ ਆਪਣੇ ਆਪ ਨੂੰ ਆਪਣੇ ਪੁੱਤਰ ਦੇ ਸਲਾਹਕਾਰ ਵੱਜੋਂ ਹੀ ਸਵੀਕਾਰ ਕਰ ਲਿਆ। ਪਰੰਤੂ ਜਿਹਨਾਂ ਪਰਿਵਾਰਾਂ ਵਿੱਚ ਬਜ਼ੁਰਗਾਂ ਨੂੰ ਸਲਾਹਾਂ ਦੇਣ ਤੋਂ ਵੀ ਪਰੇ ਕਰ ਦਿੱਤਾ ਜਾਂਦਾ ਹੈ ਉਹਨਾਂ ਵਿੱਚ ਉਹ ਆਪਣੀ ਹੋਂਦ ਨੂੰ ਵਿਅਰਥ ਅਤੇ ਵਾਧੂ ਜਿਹੀ ਸਮਝਣ ਲੱਗ ਜਾਂਦੇ ਹਨ ਇਸ ਕਾਰਨ ਆਪਣੇ ਪੁੱਤਾਂ, ਧੀਆਂ ਨੂੰਹਾਂ ਆਦਿ ਨੂੰ ਕੋਸਦੇ ਹਨ।

ਬਜ਼ੁਰਗਾਂ ਪ੍ਰਤੀ ਪ੍ਰੀਵਾਰ ਦੀ ਪਹੁੰਚ ਹਮਦਰਦੀ ਵਾਲੀ ਹੋਣੀ ਅਤਿ ਜਰੂਰੀ ਹੈ। ਉਹਨਾਂ ਦੀ ਮਾਨਸਿਕਤਾ ਦੀ ਸਥਿਤੀ ਜਾਂਚਦਿਆਂ ਹੀ ਆਪਣਾ ਰਵੱਈਆ ਅਪਨਾਉਣਾ ਜਰੂਰੀ ਹੈ। ਹਫਤੇ ਵਿੱਚ ਇੱਕ ਅੱਧੀ ਵਾਰ ਉਸ ਨਾਲ ਬਹਿਕੇ ਸਾਰੀਆਂ ਗੱਲਾਂ ਸਾਂਝਿਆਂ ਕਰਦੇ ਰਹਿਣ ਨਾਲ ਉਹ ਆਪਣੀ ਹੋਂਦ ਦਾ ਮਹੱਤਵ ਸਮਝਦੇ ਰਹਿੰਦੇ ਹਨ। ਪੁੱਤਾਂ-ਨੂੰਹਾਂ ਆਦਿ ਦੇ ਰੁਝੇਵਿਆਂ ਸਮੇਂ ਆਪਣੇ ਆਪ ਨੂੰ ਬੱਚਿਆਂ ਨਾਲ ਨਿੱਕੀਆਂ ਨਿੱਕੀਆਂ ਗੱਲਾਂ ਕਰਦਿਆਂ ਮਾਨਸਿਕ ਤ੍ਰਿਪਤੀ ਕਰਨ ਦਾ ਯਤਨ ਕਰਦੇ ਰਹਿਣਾ ਇਕਾਂਤ ਨੂੰ ਤੋੜਗਾ। ਆਪਣੀ ਸਮਰੱਥਾ ਅਨਸਾਰ ਉਹਨਾਂ ਨੂੰ ਘਰ ਅੰਦਰ ਸਾਰਥਿਕ ਸਹਿਯੋਗ ਦੇਣ ਤੋਂ ਕਦੇ ਵੀ ਅਵੇਸਲੇ ਨਹੀਂ ਹੋਣਾ ਚਾਹੀਦਾ। ਅਜਿਹਾ ਕਰਦੇ ਰਹਿਣ ਨਾਲ ਉਹਨਾਂ ਦੀ ਹੋਂਦ ਦਾ ਅਹਿਸਾਸ ਦੂਸਰਿਆਂ ਵਿੱਚ ਬਣਿਆ ਰਹਿੰਦਾ ਹੈ। ਉਹਨਾਂ ਨੂੰ ਰੋਜ਼ਾਨਾ ਅਪਣੇ ਰੁਝੇਵਿਆਂ ਦੀ ਕੋਈ ਸੁੱਝਵੀਂ ਤਰਕੀਬ ਬਣਾ ਲੈਣੀ ਚਾਹੀਦੀ ਹੈ।

**ਸਿੱਟਾ :-** ਉਪਰੋਕਤ ਸਾਰੀ ਵਿਚਾਰ ਪ੍ਰਵਾਹ ਤੋਂ ਅਸੀਂ ਇਸ ਸਿੱਟੇ ਤੇ ਪੁਜਦੇ ਹਾਂ ਕਿ ਪ੍ਰੀਵਾਰ ਵਿੱਚ ਵਿਚਰਦਿਆਂ ਵੱਖ ਵੱਖ ਉਮਰ ਗਰੁਪਾਂ ਦੀਆਂ ਲੋੜਾਂ ਹਿੱਤਾਂ, ਰੁਚੀਆਂ ਦਾ ਮਨੋਵਿਗਿਆਨਕ ਅਧਿਅਨ ਕਰਦਿਆਂ ਹੀ ਆਪਣਾ ਰਵੱਈਆ ਤੇ ਪਹੁੰਚ ਨਿਰਧਾਰਿਤ ਕਰਨੀ ਚਾਹੀਦੀ ਹੈ। ਕੇਵਲ ਆਪਣੇ ਹੀ ਹਿੱਤਾਂ ਜਾਂ ਲੋੜਾਂ, ਦਾ ਅਲਾਪ ਸਾਰਥਿਕ ਜਿੰਦਗੀ ਲਈ ਸਹਿਯੋਗੀ ਸਿੱਧ ਨਹੀਂ ਹੋ ਸਕਦਾ। ਦੂਸਰਿਆਂ ਦੀ ਭਾਵੁਕਤਾ, ਪਰੀਪੱਕਤਾ, ਸਹਿਣ ਸਮਰੱਥਾ ਨੂੰ ਧਿਆਨ ਵਿਚ ਰੱਖਕੇ ਹੀ ਵਿਚਾਰਨਾ ਚਾਹੀਦਾ ਹੈ। ਅਜਿਹਾ ਕਰਨ ਨਾਲ ਹੀ ਅਸੀਂ ਸਮੁੱਚੀ ਅਤੇ ਤਣਾਓ ਰਹਿਤ ਜਿੰਦਗੀ ਜੀ ਸਕਦੇ ਹਾਂ।



# ਬੀਤਿਆ ਵਰ੍ਹਾ-ਤਰਕਸ਼ੀਲਾਂ ਦੀ ਸਾਰਥਿਕ ਪੁਲਾਂਘ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਪਿਛਲੇ ਇੱਕ ਦਹਾਕੇ ਤੋਂ ਲੋਕਾਂ ਨੂੰ ਵਹਿਮ-ਭਰਮਾਂ, ਅੰਧਵਿਸ਼ਵਾਸ਼ਾਂ, ਕਿਸਮਤ-ਕਰਮਾਂ, ਭੂਤਾਂ-ਚੁੜੇਲਾਂ ਦੇ ਜੰਜਾਲ ਵਿੱਚੋਂ ਕੱਢ ਕੇ ਉਹਨਾਂ ਦੇ ਸੋਚਣ ਦਾ ਢੰਗ ਵਿਗਿਆਨਕ ਬਣਾਉਣ ਲਈ ਯਤਨਸ਼ੀਲ ਹੈ। ਪਿਛਲੇ ਦਹਾਕੇ ਦੌਰਾਨ ਤਰਕਸ਼ੀਲਾਂ ਨੇ ਆਪਣੇ ਕੰਮ/ਤਜ਼ਰਬੇ. ਤੇ ਵਾਪਰਦੀਆਂ ਰਹੱਸਮਈ ਤੇ ਪੁਨਰ-ਜਨਮ ਦੀਆਂ ਘਟਨਾਵਾਂ ਨੂੰ ਵਿਗਿਆਨਕ ਢੰਗਾਂ ਨਾਲ ਸਫਲਤਾਪੂਰਵਕ ਹੱਲ ਕਰਕੇ ਇਹ ਸਿੱਧ ਕਰ ਵਿਖਾਇਆ ਹੈ ਕਿ ਇਸ ਧਰਤੀ ਤੇ ਕਿਸੇ ਭੂਤ-ਪ੍ਰੇਤ. ਚੁੜੇਲ ਨਾਂ ਦੀ ਕਿਸੇ ਸ਼ੈਅ ਦੀ ਕੋਈ ਹੋਂਦ ਨਹੀਂ ਹੈ। ਭੂਤਾਂ-ਪ੍ਰੇਤਾਂ ਨਾਲ ਸਬੰਧਤ ਰਹੱਸਮਈ ਘਟਨਾਵਾਂ ਵਿਚ ਅਸਲ ਕਾਰਣ ਸਮਾਜਿਕ, ਆਰਥਿਕ ਮਾਨਸਿਕ ਤੇ ਸੈਕਸ ਨਾਲ ਸਬੰਧਤ ਹੁੰਦੇ ਨੇ ਜਿੰਨ੍ਹਾਂ ਨੂੰ ਵਿਗਿਆਨਕ ਢੰਗ ਤਰੀਕਿਆਂ ਨਾਲ ਹੱਲ ਕੀਤਾ ਜਾ ਸਕਦਾ ਹੈ। ਜੋਤਿਸ਼ ਇੱਕ ਫਰਾਡ ਹੈ ਤੇ ਕਿਸਮਤ-ਕਰਮਾਂ ਦਾ ਫਲਸਫਾ ਗੁੰਮਰਾਹਕੁੰਨ ਹੈ। ਦੁਨੀਆਂ ਭਰ ਵਿਚ ਕਿਸੇ ਵੀ ਵਿਅਕਤੀ ਕੋਲ ਅਜਿਹੀ ਕੋਈ 'ਸ਼ਕਤੀ' ਨਹੀਂ ਹੈ ਜਿਸ ਨਾਲ ਉਹ ਕਿਸੇ ਦਾ ਸੁਆਰ ਜਾਂ ਵਿਗਾੜ ਸਕੇ। ਇਸੇ ਸੱਚ ਨੂੰ ਪ੍ਰਚਾਰਦਿਆਂ ਤਰਕਸ਼ੀਲਾਂ ਨੇ ਬੀਤੇ ਸਾਲ (1993) ਵਿਚ ਇਕ ਹੋਰ ਸਾਰਥਕ ਪੁਲਾਂਘ ਪੁੱਟੀ ਹੈ। ਇਸ ਸਾਲ ਵਿਚ ਵਾਪਰੀਆਂ ਗੈਰ-ਵਿਗਿਆਨਕ ਘਟਨਾਵਾ ਨੂੰ ਜਿੱਥੇ ਸਫਲਤਾਪੂਰਵਕ ਹੱਲ ਕੀਤਾ ਹੈ ਉੱਥੇ ਹਕੂਮਤ ਤੇ ਲਾਈਲੱਗ ਲੋਕਾਂ ਵੱਲੋਂ ਕੀਤੇ ਗਏ ਗੈਰਵਿਗਿਆਨਕ ਕੂੜ ਪ੍ਰਚਾਰ ਨੂੰ ਵੀ ਠੱਲ ਪਾਈ ਹੈ।

ਬੀਤ ਚੁੱਕੇ ਸਾਲ ਵਿਚ ਗਾਰਦੀਨਗਰ ਦੀਆਂ ਪਸ਼ੂ ਮਰਨ ਦੀਆਂ ਘਟਨਾਵਾਂ, ਸੁਲਹ ਦਾ 'ਕਰਾਮਾਤੀ' ਪਾਣੀ, ਸਮਰਾ ਪਿੰਡ ਨੂੰ ਅੱਗ ਲੱਗਣ ਦੀਆਂ ਰਹੱਸਮਈ ਘਟਨਾਵਾਂ, ਨੱਥ ਚੂੜੇ ਦਾ ਪ੍ਰਪੰਚ, ਤਰਕਸ਼ੀਲਾਂ ਵੱਲੋਂ ਝਠਲਾਈਆਂ ਗਈਆਂ ਪੁਨਰ ਜਨਮ ਦੀਆਂ ਕਹਾਣੀਆਂ ਤੇ ਸਮੁੱਚੇ ਪੰਜਾਬ 'ਚ ਚੱਲ ਰਹੇ 'ਮਨੋਰੋਗ ਇਲਾਜ ਕੇਂਦਰ' ਉੱਪਰ ਭੂਤਾਂ-ਚੁੜੇਲਾਂ ਨਾਲ ਸਬੰਧਤ ਹੱਲ ਕੀਤੇ ਗਏ ਹਜ਼ਾਰਾਂ ਦਿਲਚਸਪ ਕੇਸ ਵਰਨਣਯੋਗ ਘਟਨਾਵਾਂ ਹਨ। ਪਟਿਆਲਾ ਜਿਲੇ ਵਿਚ ਰਾਜਪੁਰੇ ਦੇ ਨਾਲ ਲੱਗਦਾ ਪਿੰਡ ਗਾਰਦੀਨਗਰ ਜੋ ਜੁਲਾਈ-ਅਗਸਤ ਵਿਚ ਸਮੁੱਚੇ ਪੰਜਾਬ ਦੀਆਂ ਨਜਰਾਂ ਦਾ ਕੇਂਦਰ ਰਿਹਾ ਹੈ, ਪਿੰਡ ਵਿਚ ਰਹੱਸਮਈ ਰੂਪ 'ਚ ਮਰੇ ਸੈਂਕੜੇ ਪਸ਼ੂ ਪਿੰਡ ਦੇ ਲੋਕਾਂ ਨੂੰ ਘਰ-ਬਾਰ ਛੱਡਣ ਲਈ ਮਜਬੂਰ ਕਰ ਗਏ। ਲੋਕਾਂ ਦਾ ਖਿਆਲ ਸੀ ਕਿ ਗਾਰਦੀਨਗਰ ਵਿਚ ਪਸ਼ੂ ਮਰਨ ਦੀਆਂ ਘਟਨਾਵਾਂ ਪਿੱਛੇ ਕਿਸੇ ਭੂਤ-ਪ੍ਰੇਤ ਜਾਂ ਓਪਰੀ ਸ਼ੈਅ ਦਾ ਹੱਥ ਹੈ। ਪਿੰਡ ਵਾਸੀਆਂ ਨੇ ਘਟਨਾਵਾਂ ਦੇ ਹੱਲ 'ਤੇ 'ਓਪਰੀ ਸ਼ੈਅ' ਤੋਂ ਖਹਿੜਾ ਛਡਾਉਣ ਲਈ ਪੰਜਾਬ ਦਾ ਕੋਈ ਸਿਆਣਾਂ, ਤਾਂਤ੍ਰਿਕ, ਟੂਣੇ-ਟਾਮਣ ਕਰਨ ਵਾਲਾ ਨਹੀਂ ਛੱਡਿਆ। ਪ੍ਰੰਤੂ ਅਜਿਹੇ ਅਨੇਕਾਂ ਭੂਤ ਵਿਦਿਆ ਦੇ ਅਖੌਤੀ ਮਾਹਿਰ ਘਟਨਾਵਾਂ ਦੇ ਹੱਲ ਤੋਂ ਹੱਥ ਖੜੇ ਕਰ ਗਏ। ਤਰਕਸੀਲਾਂ ਦੀ ਟੀਮ ਨੂੰ ਭਾਵੇਂ ਪਿੰਡ ਵਾਸੀਆਂ ਨੇ ਭੋਰਾ-ਭਰ ਸਹਿਯੋਗ ਨਹੀਂ ਦਿੱਤਾ ਪ੍ਰੰਤੂ ਫਿਰ ਵੀ ਤਰਕਸ਼ੀਲਾਂ ਨੇ ਉਥੇ ਹਜਾਰਾਂ ਉੱਚ ਅਧਿਕਾਰੀਆਂ ਨੂੰ ਇਹ ਸਪੱਸ਼ਟ ਕਰ ਦਿੱਤਾ ਸੀ ਕਿ ਘਟਨਾਵਾਂ ਪਿੱਛੇ ਕਿਸੇ ਭੂਤ-ਪ੍ਰੇਤ ਓਪਰੀ ਸ਼ੈਅ ਜਾਂ ਗੈਬੀ ਸ਼ਕਤੀ ਦਾ ਕੋਈ ਹੱਥ ਨਹੀਂ ਹੈ ਸਗੋਂ ਘਟਨਾਵਾਂ ਪਿੱਛੇ ਮਨੁੱਖੀ ਹੱਥ ਹੀ ਕੰਮ ਕਰਦਾ ਹੈ। ਗਾਰਦੀਨਗਰ ਵਿਖੇ ਪਸ਼ੂ ਮਰਨ ਦੀਆਂ ਰਹੱਸਮਈ ਘਟਨਾਵਾਂ ਦੇ ਹੱਲ ਲਈ ਗਈ ਤਰਕਸੀਲਾਂ ਦੀ ਟੀਮ ਨੂੰ ਪੰਜਾਬ ਦੇ ਪਸ਼ੂ ਪਾਲਣ ਮੰਤਰੀ ਵੱਲੋਂ ਇਹ ਕਹਿਣਾ ਕਿ ਇਹ ਤੁਹਾਡੇ ਵੱਸ ਦੀ ਗੱਲ ਨਹੀਂ ਹੈ, ਇਹ ਤਾਂ ਕਿਸੇ ਭੂਤ-ਪ੍ਰੇਤ ਦਾ ਕਾਰਾ ਹੈ। ਉਸਦੇ ਪ੍ਰਬੰਧ ਲਈ ਮੰਤਰੀ ਵਲੋਂ 10,000 ਰੁਪਿਆ ਦੇ ਕੇ ਊਸ਼ਾ ਮਾਤਾ ਦਾ ਜਗਰਾਤਾ ਕਰਵਾਉਣ ਲਈ ਕਹਿਣਾ ਹਕੂਮਤ ਦੇ ਦੰਭ ਨੂੰ ਸਪਸ਼ਟ ਕਰਦਾ ਹੈ ਕਿ ਉਹ ਲੋਕਾਂ ਨੂੰ ਵਹਿਮਾਂ-ਭਰਮਾਂ, ਅੰਧਵਿਸ਼ਵਾਸ਼ਾਂ ਦੇ ਗਧੀਗੇੜ ਵਿਚ ਉਲਝਾਈ ਰੱਖਣ ਲਈ ਕਿਸ ਤਰਾਂ ਯਤਨਸ਼ੀਲ ਹੈ। ਬਾਅਦ ਵਿਚ ਗਾਰਦੀਨਗਰ ਪਿੰਡ ਦੀ ਗੋਹਾ-ਕੂੜਾ ਕਰਨ ਵਾਲੀ ਔਰਤ ਸ਼ੀਲੋ ਵੱਲੋਂ ਪਸ਼ੂ ਮਾਰਨ, ਲਈ ਆਪਣੇ ਜੁਰਮ ਦਾ ਇਕਬਾਲ ਕਰਨਾ ਤੇ ਸਾਰੀ ਅਸਲੀਅਤ ਬਿਆਨਣਾ ਤਰਕਸ਼ੀਲਾਂ ਦੁਆਰਾ ਘਟਨਾਵਾਂ ਸਬੰਧੀ ਦਰਸਾਏ ਗਏ ਸੱਚ ਦੀ ਹੀ ਪ੍ਰੋੜਤਾ ਕਰਦਾ ਹੈ। ਗਾਰਦੀਨਗਰ ਦੀਆਂ ਕਈ ਰਹੱਸਮਈ ਘਟਨਾਵਾਂ ਨੇ ਜਿੱਥੇ ਅਖੌਤੀ ਬਾਬਿਆਂ, ਸਿਆਣਿਆਂ ਤਾਂਤਰਿਕਾਂ ਤੇ ਭੂਤ-ਵਿਦਿਆ ਦੇ ਮਾਹਿਰਾਂ ਨੂੰ ਵੀ ਸਪਸ਼ਟ ਕੀਤਾ ਹੈ ਕਿ ਇਸ ਧਰਤੀ ਤੇ ਭੂਤ-ਪ੍ਰੇਤ, ਚੁੜੇਲ ਦੀ ਹੋਂਦ ਇਕ ਕੋਰਾ ਝੂਠ ਹੈ। ਭੂਤ-ਪ੍ਰੇਤ ਤੇ ਟੂਣੇ-ਟਾਮਣਾਂ ਦੇ ਨਾਂ ਤੇ ਤੋਰੀ ਫੁਲਕਾ ਚਲਾਉਣ ਵਾਲੇ ਬਾਬਿਆਂ ਕੋਲ ਝੂਠ ਤੋਂ ਸਿਵਾ ਕੁਝ ਵੀ ਨਹੀਂ ਹੈ। ਗਾਰਦੀਨਗਰ ਦੀਆਂ ਘਟਨਾਵਾਂ ਸਬੰਧੀ ਪੰਜਾਬੀ ਦੀਆਂ ਪ੍ਰਸਿੱਧ ਅਖਬਾਰਾਂ ਨੇ ਵਿਗਿਆਨਕ ਸੋਚ ਦੇ ਪ੍ਰਸਾਰ ਲਈ ਸਰਾਹੁਣਯੋਗ ਰੋਲ ਅਦਾ ਕੀਤਾ ਹੈ।

ਬੀਤੇ ਵਰ੍ਹੇ ਸੂਲਹ ਦਾ ਪਾਣੀ ਪੂਰੀ ਚਰਚਾ ਦਾ ਵਿਸ਼ਾ ਰਿਹਾ ਹੈ। ਸੂਲਾਹ ਦੇ ਪਾਣੀ ਨਾਲ ਹਰ ਬੀਮਾਰੀ ਠੀਕ ਹੋਣ ਦੀਆਂ ਲਾਈਲੱਗ ਲੋਕਾਂ ਦੀਆਂ ਕਹਾਣੀਆਂ ਸਦਕਾ ਹਜ਼ਾਰਾਂ ਦਮੇ ਦੇ ਮਰੀਜ਼ਾਂ ਨੇ ਦਵਾਈਆਂ ਛੱਡ ਕੇ ਆਪਣੀ ਸਿਹਤ ਨਾਲ ਖਿਲਵਾੜ ਕੀਤਾ। ਹਿਮਾਚਲ ਸਰਕਾਰ ਨੇ ਲਾਈਲੱਗਾਂ ਦੇ ਪ੍ਰਚਾਰ ਨੂੰ ਰੋਕਣ ਦੀ ਬਜਾਏ ਸੂਲਹ ਵਿਚ ਧਰਤੀ 'ਚੋਂ ਪਾਣੀ ਕੱਢਣ ਲਈ ਮੋਟਰਾਂ ਆਦਿ ਦਾ ਪ੍ਰਬੰਧ ਕਰਕੇ ਤੇ ਸੂਲਹ ਨੂੰ ਜਾਣ ਲਈ ਸ਼ਪੈਸ਼ਲ ਬੱਸਾਂ ਚਲਾ ਕੇ 'ਅੰਧਵਿਸ਼ਵਾਸ਼ਾਂ ਦਾ ਪ੍ਰਚਾਰ ਕਰੇ ਸਰਮਾਏਦਾਰ' ਦੀ ਧਾਰਨਾ ਨੂੰ ਸਹੀ ਸਿੱਧ ਕੀਤਾ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਸੂਲਹ ਦੇ ਪਾਣੀ ਸਬੰਧੀ ਡਾਕਟਰਾਂ, ਵਿਗਿਆਨੀਆਂ ਦੁਆਰਾ ਇੱਕਤਰ ਤੱਥ ਰਿਪੋਰਟਾਂ ਤੇ ਅਧਾਰਿਤ ਇਸੇ ਸੱਚ ਨੂੰ ਪ੍ਰਚਾਰਿਆ ਸੀ ਕਿ ਸੂਲਹ ਦੇ ਪਾਣੀ ਵਿਚ ਕਿਸੇ ਕਿਸਮ ਦੀ ਕੋਈ 'ਕਰਾਮਾਤ' ਨਹੀਂ ਹੈ ਜਿਸ ਨਾਲ ਹਰ ਬੀਮਾਰੀ ਦਾ ਇਲਾਜ ਹੁੰਦਾ ਹੈ ਸਗੋਂ ਪਾਣੀ ਵਿਚ ਕੁਝ ਭਾਰਾਪਣ ਤੇ ਹੋਰ ਤੱਤਾਂ ਦੀ ਮੌਜੂਦਗੀ ਸਦਕਾ ਦਮੇ ਦੇ ਮਰੀਜ਼ਾਂ ਲਈ ਅਰਾਮਦੇਹ ਹੈ। ਸੂਲਹ ਦਾ ਪਾਣੀ ਲੈਣ ਲਈ ਵਹੀਰਾਂ ਘੱਤਕੇ ਤੁਰੇ ਲਾਈਲੱਗ ਲੋਕਾਂ ਨੂੰ ਕੁਝ ਸਮੇਂ ਬਾਅਦ ਇਸ ਸੱਚ ਦਾ ਅਹਿਸਾਸ ਹੋਇਆ ਤਾਂ ਸੂਲਹ ਦੇ 'ਕਰਾਮਾਤੀ' ਪਾਣੀ ਦਾ ਪ੍ਰਚਾਰ ਆਪਣੇ ਆਪ ਬੰਦ ਹੋ ਗਿਆ।

ਇਸ ਵਰ੍ਹੇ ਹੜ੍ਹਾਂ ਦੀ ਲਪੇਟ 'ਚ ਆਏ ਪੰਜਾਬ ਵਿਚ ਤਰਕਸ਼ੀਲਾਂ ਨੇ ਹੜ੍ਹਾਂ ਸਬੰਧੀ ਪਾਏ ਜਾਂਦੇ ਅੰਧਵਿਸ਼ਵਾਸ਼ਾਂ ਨੂੰ ਵਿਗਿਆਨਕ ਨਜ਼ਰੀਏ ਨਾਲ ਲੋਕਾਂ 'ਚੋਂ ਨਖੇੜਿਆ ਹੈ। ਖਾਸ ਤੌਰ 'ਤੇ ''ਨੱਥ ਚੂੜਾ'' ਮੰਗਦੀ ਘਟਿਆਲੇ ਦੀ ਨਦੀ ਦਾ ਤਰਕਸ਼ੀਲਾਂ ਨੇ ਸਖਤ ਨੋਟਿਸ ਲਿਆ। ਤਰਕਸ਼ੀਲਾਂ ਨੇ ਅਖਬਾਰਾਂ ਨੂੰ ਭੇਜੇ ਪੱਤਰਾਂ/ਆਰਟੀਕਲਾਂ ਤੇ ਆਪਣੇ ਦੋ ਮਾਸਿਕ ਮੈਗਜ਼ੀਨ ਤਰਕਸ਼ੀਲ ਰਾਹੀਂ ਹੜ੍ਹਾਂ ਸਬੰਧੀ ਪਾਈਆਂ ਪ੍ਰਚਾਰੀਆਂ ਜਾਂਦੀਆਂ ਬੇਹੂਦਾ ਧਾਰਨਾਵਾਂ ਨੂੰ ਰੱਦ ਕੀਤਾ ਉਥੇ ਦੰਭੀ ਰਾਜਿਆਂ ਵੱਲੋਂ ਲੋਕਾਂ ਨੂੰ ਗੁੰਮਰਾਹਕਰਨ ਤੇਆਪਣੇ ਮਗਰ ਲਾਉਣ ਲਈ ਕੀਤੇ ਜਾਂਦੇ ਹੇਜਾਂ ਨੂੰ ਵੀ ਨੰਗਾ ਕੀਤਾ ਤਰਕਸ਼ੀਲਾਂ ਨੇ ਆਪਣੇ ਪ੍ਰਚਾਰ ਨਾਲ ਲੋਕਾਂ ਨੂੰ ਨਵੀਂ ਨਰੋਈ ਵਿਗਿਆਨਕ ਸੋਚ ਤੋਂ ਜਾਣੂੰ ਕਰਵਾਇਆ ਹੈ ਜਿਹੜੀ ਨਵੀਂ ਦਿਸ਼ਾ ਪ੍ਰਦਾਨ ਕਰਦੀ ਹੈ।

ਬੀਤੇ ਸਾਲ ਦੀਆਂ ਇਹਨਾਂ ਪ੍ਰਮੁੱਖ ਘਟਨਾਵਾਂ ਤੋਂ ਇਲਾਵਾ ਤਰਕਸ਼ੀਲਾਂ ਜਿੱਥੇ ਪੁਨਰਜਨਮ ਦੀਆਂ ਅਨੇਕ ਘਟਨਾਵਾਂ ਨੂੰ ਝੁਠਲਾਇਆ ਹੈ ਉਥੇ ਆਪਣੇ ਆਸ-ਪਾਸ ਵਾਪਰੀ ਹਰ ਰਹੱਸਮਈ ਘਟਨਾ ਦਾ ਨੋਟਿਸ ਲੈਂਦਿਆਂ ਉਸਦਾ ਵਿਗਿਆਨਕ ਹੱਲ ਪੇਸ਼ ਕੀਤਾ ਹੈ। ਇੱਥੇ ਰੋਪੜ ਜਿਲੇ ਦੇ ਪਿੰਡ ਸਮਰਾ ਦਾ ਜਿਕਰ ਕਰਨਾ ਜਰੂਰੀ ਹੈ ਜਿੱਥੇ ਸਾਰੇ ਪਿੰਡ ਨੂੰ ਅਚਾਨਕ ਅੱਗ ਲੱਗ ਜਾਂਦੀ ਸੀ। ਮੁਆਇਨੇ ਤੇ ਗਏ ਪੁਲਿਸ ਤੇ ਹੋਰ ਅਧਿਕਾਰੀਆਂ ਸਾਹਮਣੇ ਅਚਾਨਕ ਅੱਗ ਦੀਆਂ ਲਪਟਾਂ ਬਲ ਉਠੀਆਂ। ਤਰਕਸ਼ੀਲ ਸੁਸਾਇਟੀ ਦੀ ਰੋਪੜ ਇਕਾਈ ਨੇ ਇਸ ਕੇਸ ਨੂੰ ਸਫਲਤਾਪੂਰਵਕ ਹੱਲ ਕਰਕੇ ਅਖੌਤੀ ਭੂਤ ਵਿਦਿਆ ਦੇ ਮਾਹਿਰਾਂ ਨੂੰ ਚੁਣੌਤੀ ਦਿੱਤੀ। ਮਸਲਾ ਭਾਵੇਂ ਅੱਗ ਲੱਗਣ ਦਾ ਹੋਵੇ, ਰੋਜ਼ਾਨਾਂ ਸੱਪ ਲੜਨ ਦਾ ਹੋਵੇ, ਕੂਲਰ ਨੂੰ ਅੱਗ ਲੱਗਣ ਦਾ ਹੋਵੇ, ਜਾਂ ਅਚਾਨਕ ਸਿਰ ਮਾਰਨ, ਖੇਡਣ, ਘਰੋਂ ਭੱਜਣ ਦਾ ਕੋਈ ਵੀ ਕੇਸ ਹੋਵੇ ਤਰਕਸ਼ੀਲਾਂ ਨੇ ਹਰ ਥਾਂ ਸਫਲਤਾ ਪ੍ਰਾਪਤ ਕੀਤੀ ਹੈ। ਤਰਕਸ਼ੀਲ ਸੁਸਾਇਟੀ (ਰਜਿ.) ਦੀ ਸੁਯੋਗ ਅਗਵਾਈ ਵਿਚ ਰੋਪੜ ਬਠਿੰਡਾ, ਬਰਨਾਲਾ, ਭਦੌੜ, ਰਾਮਪੁਰਾ, ਬਰਗਾੜੀ ਤੇ ਲੱਖੇਵਾਲੀ ਵਿਖੇ ਕਥਿਤ ਭੂਤਾਂ-ਪ੍ਰੇਤਾਂ ਦੁਆਰਾ ਸਤਾਏ ਮਾਨਸਿਕ ਰੋਗੀਆਂ ਦੇ ਇਲਾਜ ਲਈ ਖੋਲ੍ਹੇ ਮਨੋਰੋਗ ਇਲਾਜ ਕੇਂਦਰ ਸਫਲਤਾਪੂਰਵਕ ਚੱਲ ਰਹੇ ਹਨ। ਇਨ੍ਹਾਂ ਕੇਂਦਰਾਂ ਦੀਆਂ ਸਰਗਰਮੀਆਂ /ਹੱਲ ਕੀਤੇ ਕੇਸਾਂ ਸਬੰਧੀ ਰਿਪੋਰਟਾਂ ਅਕਸਰ ਹੀ ਅਖਬਾਰਾਂ 'ਚ ਪੜ੍ਹਨ ਨੂੰ ਮਿਲਦੀਆਂ ਹਨ।

ਬਿਨਾਂ-ਸ਼ੱਕ ਬੀਤੇ ਵਰ੍ਹੇ ਦੀਆਂ ਤਰਕਸ਼ੀਲ ਸਰਗਰਮੀਆਂ ਨੇ ਜਿੱਥੇ ਤਰਕਸ਼ੀਲ ਲਹਿਰ ਨੂੰ ਬਲ ਬਖਸ਼ਿਆ ਹੈ ਉਥੇ ਸਮਾਜ ਦੇ ਹੋਰਨਾਂ ਵਰਗਾਂ ਨੂੰ ਸੋਚਣ ਲਈ ਮਜਬੂਰ ਕੀਤਾ ਹੈ ਕਿ ਉਹ ਕਦ ਤੱਕ ਵਹਿਮਾਂ, ਅੰਧਵਿਸ਼ਵਾਸ਼ਾਂ ਵਿਚ ਉਲਝੇ ਰਹਿਣਗੇ। ਇਸੇ ਸਾਲ 'ਭੂਤਾਂ' ਦੇ 'ਗੁਰੂ' ਵਜੋਂ ਜਾਣੇ ਜਾਂਦੇ 'ਬਾਬਾ ਵਡਭਾਗ ਸਿੰਘ' ਦੇ ਮੇਲੇ ਸਬੰਧੀ ਰੋਜ਼ਾਨਾ ਅਜੀਤ ਦੇ ਸਟਾਫਰਿਪੋਰਟ ਮੇਜਰ ਸਿੰਘ ਦੀ ਰਿਪੋਰਟ ਸਮਾਜ 'ਚ ਤਰਕਸ਼ੀਲਤਾ ਦੇ ਪਸਾਰੇ ਤੇ ਬੁੱਧੀਜੀਵੀ ਹਲਕਿਆਂ 'ਚ ਇਸਦੀ ਪੁੱਛ ਪੜਤਾਲ ਦਾ ਸਬੂਤ ਹੈ। ਆਮ ਲੋਕਾਂ 'ਚ ਤਰਕਸ਼ੀਲਾਂ ਦੇ ਪ੍ਰਚਾਰ ਦਾ ਅੰਦਾਜ਼ਾ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਮਾਲਵੇ ਦੇ ਪਿੰਡਾਂ 'ਚ ਭੂਤ-ਪ੍ਰੇਤ, ਕਸਰ ਨਾਲ ਸਬੰਧਤ ਕੇਸਾਂ 'ਚ ਸਾਧਾਂ, ਚੇਲਿਆਂ ਕੋਲ ਜਾਣ ਦੀ ਬਜਾਏ ਤਰਕਸ਼ੀਲ ਕੇਂਦਰਾਂ ਤੱਕ ਪਹੁੰਚ ਕੀਤੀ ਜਾਂਦੀ ਹੈ।

ਤਰਕਸ਼ੀਲਾਂ ਨੇ ਆਪਣੀਆਂ ਸਰਗਰਮੀਆਂ ਨਾਲ ਬੀਤੇ ਵਰ੍ਹੇ ਸਮਾਜ ਨੂੰ 'ਤੀਸਰੀ ਅੱਖ' ਦੇਣ ਦੇ ਆਪਣੇ ਉਦੇਸ਼ਾਂ ਨੂੰ ਬਾਖੂਬੀ ਪਹਿਚਾਣਦਿਆਂ ਪੁਰਾਤਨ ਸੰਸਕਾਰਾਂ 'ਚ ਗੜੁੱਚ ਪਿਛਾਂਹ ਖਿੱਚੂ ਸੋਚ/ਕਦਰਾਂ ਕੀਮਤਾਂ ਖਿਲਾਫ ਵਿਗਿਆਨਕ



ਸੋਚ ਦੇ ਪਸਾਰ ਲਈ ਸਫਲ ਯਤਨ ਕੀਤੇ ਨੇ ਜਿਹਨਾਂ ਦੀ ਚਰਚਾ ਅੰਗਰੇਜ਼ੀ ਅਖਬਾਰਾਂ ਵਿਚ ਵੀ ਹੋਈ ਹੈ। ਭਾਵੇਂ ਸਾਡੇ ਸਮਾਜ 'ਚ ਲਾਈਲੱਗਾਂ ਦੀ ਕਮੀ ਨਹੀਂ ਹੈ ਫਿਰ ਵੀ ਤਰਕਸ਼ੀਲਾਂ ਨੇ ਲੋਕਾਂ ਨੂੰ ਆਪਣੇ ਕੰਮ-ਕਾਜ/ਤਜਰਬੇ 'ਚੋਂ ਸਦੀਆਂ ਪੁਰਾਣੇ ਅੰਧਵਿਸ਼ਵਾਸ਼ਾਂ, ਭੂਤਾਂ-ਪ੍ਰੇਤਾਂ ਦੇ ਕਿੱਸਿਆਂ, ਸੁਣੀਆਂ-ਸੁਣਾਈਆਂ ਗੱਲਾਂ ਤੇ ਅਧਾਰਿਤ ਮਿਥਕ ਕਹਾਣੀਆਂ ਤੋਂ ਨਿਕਲਣ ਵਾਲੇ ਸਿੱਟਿਆਂ ਪ੍ਰਤੀ ਸੋਚਣ ਲਈ ਮਜਬੂਰ ਕੀਤਾ ਹੈ।

ਬੇਸ਼ੱਕ ਪੰਜਾਬ ਦੇ ਪਿੰਡਾਂ 'ਚ ਤਰਕਸ਼ੀਲਤਾ ਦਾ ਪ੍ਰਚਾਰ ਤੇਜ਼ੀ ਨਾਲ ਹੋ ਰਿਹਾਹੈ ਫਿਰ ਵੀ ਧਾਗੇ-ਤਵੀਤ, ਟੂਣੇ-ਟਾਮਣ ਕਰਨ ਵਾਲੇ ਦੰਭੀਆਂ ਦੀ ਗਿਣਤੀ ਵਿਚ ਹੋ ਰਿਹਾ ਵਾਧਾ, ਸਰਕਾਰੀ ਪ੍ਰਸਾਰ ਮਾਧਿਅਮ ਦੁਆਰਾ ਪ੍ਰਚਾਰੀ ਜਾ ਰਹੀ ਗੈਰ ਵਿਗਿਆਨਕ ਸੋਚ, ਕਿਸਮਤ-ਕਰਮਾਂ ਦੇ ਫਲਸਫ ਦਾ ਵਧ ਰਿਹਾ ਪ੍ਰਸਾਰ ਤੇ ਅਖੌਤੀ ਗੁਰੂਆਂ ਵਲੋਂ ਆਪਣੇ ਕੂੜ ਪ੍ਰਚਾਰ ਲਈ ਸਰਗਰਮੀ ਨਾਲ ਜੁਟਾਏ ਜਾ ਰਹੇ ਯਤਨ ਤਰਕਸ਼ੀਲ ਕਾਮਿਆਂ ਲਈ ਚੈਲਿੰਜ ਹਨ। ਇਸ ਚੁਣੌਤੀ ਨੂੰ ਸਵੀਕਾਰ ਕਰਨ ਲਈ ਜਿੱਥੇ ਤਰਕਸ਼ੀਲ ਸਹਿਤ ਨੂੰ ਵੱਧ ਤੋਂ ਵੱਧ ਲੋਕਾਂ 'ਚ ਲਿਜਾਣ ਦੀ ਲੋੜ ਹੈ ਉੱਥੇ ਲੋਕਾਂ ਦ ਸਰਗਰਮ ਸਹਿਯੋਗ ਨਾਲ ਅੰਧਵਿਸ਼ਵਾਸ਼ਾਂ ਦੇ ਵਣਜਾਰਿਆਂ ਨੂੰ ਲੋਕਾਂ ਵਿਚੋਂ ਨਿਖੇੜਨਾ ਸਮੇਂ ਦੀ ਅਣਸਰਦੀ ਲੋੜ ਹੈ। ਨਾਲ ਹੀ ਇਸ ਮੰਗ ਨੂੰ ਵੀ ਉਭਾਰਨਾ ਬਣਦਾ ਹੈ ਕਿ ਅਜੋਕੇ ਵਿਗਿਆਨਕ ਯੁੱਗ ਵਿਚ ਗੈਰ-ਵਿਗਿਆਨਕ/ਪਿਛਾਂਹ ਖਿੱਚੂ ਸੋਚ ਦਾ ਪ੍ਰਚਾਰ ਕਰਨ ਵਾਲੇ ਤਾਂਤਰਿਕਾਂ, ਜੋਤਸ਼ੀਆਂ, ਸਿਆਣਿਆਂ, ਚੇਲਿਆਂ, ਅਖੌਤੀ ਭੂਤ-ਵਿਦਿਆ ਦੇ ਮਾਹਿਰਾਂ ਦੁਆਰਾ ਕੀਤੇ ਜਾਂਦੇ ਕੰਮਾਂ ਨੂੰ ਗੈਰ-ਕਾਨੂੰਨੀ ਐਲਾਨ ਕੇ ਅਜਿਹਾ ਕਰਨ ਵਾਲਿਆਂ ਲਈ ਸਜਾਵਾਂ ਨਿਸ਼ਚਿਤ ਕੀਤੀਆਂ ਜਾਣ।

ਬੀਤ ਚੁੱਕਾ ਸਾਲ ਤਰਕਸ਼ੀਲ ਲਹਿਰ ਦੇ ਵਿਕਾਸ ਲਈ ਤਰਕਸ਼ੀਲਾਂ ਵੱਲੋਂ ਪੁੱਟੀ ਇਕ ਸਾਰਥਕ ਪੁਲਾਂਘ ਹੈ। ਅੰਧਵਿਸ਼ਵਾਸ਼ਾਂ, ਵਹਿਮਾਂ-ਭਰਮਾਂ ਤੇ ਪ੍ਰਚਲਿਤ ਗਲਤ ਕਦਰਾਂ ਕੀਮਤਾਂ ਖਿਲਾਫ ਲੜਾਈ ਲੰਬੀ ਹੈ, ਜਿਸ ਲਈ ਸਿਦਕ ਦਿਲੀ, ਦ੍ਰਿੜ ਇਰਾਦੇ ਦੀ ਲੋੜ ਹੈ। ਤਰਕਸ਼ੀਲਾਂ ਲਈ ਜਿੱਥੇ ਆਪਣੇ ਯਤਨਾਂ ਨੂੰ ਤੇਜ ਕਰਨਾ ਬਣਦਾ ਹੈ ਉਥੇ ਵਿਗਿਆਨਕ ਸੋਚ ਦੇ ਪਸਾਰ ਲਈ ਹਰ ਕਦਮ ਤੇ ਸੰਭਵ ਯਤਨ ਜੁਟਾਉਣਾ ਵੀ ਜਰੂਰੀ ਹੈ। — ਰਾਮ ਸਵਰਨ

---

**ਇਨਕਲਾਬੀ ਹੋਣ ਦਾ ਮਤਲਬ ਹੁੰਦਾ ਹੈ ਕਿ ਹਰ ਹਾਨੀਕਾਰਕ ਅਤੇ ਪੁਰਾਣਪੰਥੀ ਵਿਚਾਰ ਨੂੰ ਬੜੀ ਮਜ਼ਬੂਤੀ ਅਤੇ ਬੇਕਿਰਕੀ ਨਾਲ ਮਿਟਾ ਦੇਣਾ**

ਮਿੰਨੀ ਕਹਾਣੀ :

## ਰਹਿਮ

ਦੋ ਆਦਮੀ ਬੱਸ ਵਿਚ ਸਫਰ ਕਰ ਰਹੇ ਸਨ। ਇਕ ਆਦਮੀ ਜਦੋਂ ਵੀ ਕੋਈ ਮੰਦਿਰ-ਗੁਰੂਦੁਆਰਾ ਆਉਂਦਾ ਤਾਂ ਸਿਰ ਝੁਕਾ ਦੇਂਦਾ।

ਦੂਸਰਾ ਆਦਮੀ ਜਦੋਂ ਕੋਈ ਮੇਨ ਰੋਡ ਤੇ ਥਾਣਾ ਜਾਂ ਪੁਲਸ ਚੌਂਕੀ ਵੇਖਦਾ ਤਾਂ ਸਿਰ ਝੁਕਾ ਦੇਂਦਾ।

ਸਫਰ ਹੁੰਦਾ ਗਿਆ ਉਹ ਇਕ ਦੂਜੇ ਵੱਲ ਵੇਖਦੇ ਰਹੇ। ਵਿਛੜਨ 'ਤੇ ਧਾਰਮਿਕ ਅਕੀਦੇ ਵਾਲੇ ਆਦਮੀ ਨੇ ਦੂਸਰੇ ਆਦਮੀ ਨੂੰ ਪੁੱਛਿਆ "ਭਾਈ ਸਾਹਿਬ......ਮੈਨੂੰ ਇਕ ਗੱਲ ਦੱਸੋ...ਸਫਰ ਦੌਰਾਨ ਮੈਂ ਮੰਦਰ ਗੁਰਦੁਆਰਿਆਂ ਅੱਗ ਸਿਰ ਨਿਵਾਉਂਦਾ ਆਇਆ ਹਾਂ ਅਤੇ ਤੁਸੀਂ ਥਾਣਿਆਂ ਪੁਲਸ ਚੌਕੀਆਂ ਨੂੰ......ਮੈਨੂੰ ਇਸ ਗੱਲ ਦੀ ਸਮਝ ਨਹੀਂ ਪਈ"

"ਮੈਨੂੰ ਰੱਬ ਦਾ ਅਤੇ ਮੰਦਰ-ਗੁਰਦੁਆਰਿਆਂ ਦੇ ਰਹਿਮ ਦੀ ਏਨੀ ਲੋੜ ਨਹੀਂ......ਜਿੰਨੀ ਪੁਲਸ ਵਾਲਿਆਂ ਦੇ... ਦੂਸਰਾ ਬੋਲਿਆ।

ਸੁਰਜੀਤ ਮੰਡ

---

**ਤਰਕਸ਼ੀਲ ਸੁਸਾਇਟੀ ਦੀ ਨਵੀਂ ਇਕਾਈ ਦੀ**

## ਚੋਣ

ਸੁਖਜੀਵਨ ਕੁਮਾਰ ਡੀ. ਪੀ. ਈ ਪ੍ਰਧਾਨ
C/o ਰਣਜੀਤ ਪੇਂਟਰ
V.P.O. ਹਰਿਆਣਾ (ਹੁਸ਼ਿਆਰਪੁਰ)
P.C. 144208
ਦਿਲਰਾਜ ਕੁਮਾਰ ਸਕੱਤਰ
V.P.O. ਸੀਕਰੀ
ਜਿਲ੍ਹਾ ਹੁਸ਼ਿਆਰਪੁਰ

---

**ਮੇਰੀ ਜਿੰਦਗੀ ਦੀਆਂ ਤਿੰਨ ਗੱਲਾਂ ਹਨ-ਬਹੁਤ ਸਾਦੀਆਂ ਪਰ ਬਹੁਤ ਤਗੜੀਆਂ-ਇਕ ਮੁਹੱਬਤ ਦੀ ਤਲਾਸ਼, ਦੂਜੀ ਇਲਮ ਦੀ ਜੁਸਤਜੂ ਤੇ ਤੀਜੀ ਬਰਦਾਸ਼ਤ ਦੀ ਹੱਦ ਤੋਂ ਬਾਹਰ ਜੋ ਇਨਸਾਨੀ ਦੁਖ ਦਰਦ ਹਨ, ਉਨ੍ਹਾਂ ਦਾ ਦਾਰੂ ਲੱਭਣਾ। ਇਹ ਤਿੰਨੇ ਵੇਗ, ਤਿੱਖੀਆਂ ਪੌਣਾਂ ਵਰਗੇ ਮੈਨੂੰ ਕਿਤੇ ਵੀ ਉਡਾ ਭਟਕਾ ਕੇ ਲੈ ਜਾਂਦੇ ਹਨ।**

—ਬਰਟਰੰਡ ਰਸਲ

# 'ਤਰਕਸ਼ੀਲ' ਦੇ ਜੀਵਨ ਸਾਥੀ

1 ਧਰਮ ਸਿੰਘ ਚੱਕ ਸਿੰਘਾਂ ।
2 ਨਰਿੰਦਰ ਪਿੰਡੀ ਧੂਰਕੋਟ ।
3 ਜੀਵਣ ਲਾਲ ਸ਼ਹਿਣਾ, ਤਪਾ ।
4 ਹਰਿੰਦਰ ਬੱਲੀ ਬਰਨਾਲਾ ।
5 ਸੁਖਵੰਤ ਸਿੰਘ ਬਰਨਾਲਾ ।
6 ਡਾ. ਗੁਰਮੇਲ ਸਿੰਘ ਮਾਣੂਕੇ ।
7 ਮਨੋਜ ਕੁਮਾਰ ਸੰਗਰੂਰ ।
8 ਚਰਨਜੀਤ ਸਿੰਘ ਪਟਵਾਰੀ ਭਵਾਨੀਗੜ੍ਹ ।
9 ਰਜਿੰਦਰ ਸਿੰਘ ਭਦੌੜ ।
10 ਅਮਰਿਤ ਜੋਸ਼ੀ ਕੋਟਕਪੂਰਾ ।
11 ਜਵਾਹਰ ਸਿੰਗਲਾ ਧੂਰੀ ।
12 ਤਰਸੇਮ ਲਾਲ ਧੂਰੀ ।
13 ਚਮਨ ਲਾਲ, ਸ਼ਾਮ ਲਾਲ ਫਗਵਾੜਾ ।
14 ਹਰਦੀਪ ਸਿੰਘ, ਸ੍ਰ. ਮਿ. ਸ. ਉਗੋਕੇ ।
15 ਤਰਸੇਮ ਲਾਲ ਉਗੋਕੇ ।
16 ਹਰੀ ਸਿੰਘ, ਸ. ਸ. ਸ. ਸ. ਸੁਖਪੁਰਾ ।
17 ਬਲਦੇਵ ਸਿੰਘ ਸੁਖਪੁਰਾ ।
18 ਬੀਰ ਸਿੰਘ ਨਿਰਵੈਰ ਮੰਡੀ ਕਲਾਂ ।
19 ਇਕੱਤਰ ਸਿੰਘ ਸੋਢੀ ਮੋਗਾ
20 ਜੋਰਾਵਰ ਸਿੰਘ ਜੋਨੇਵਾਲ ਲੁਧਿਆਣਾ ।
21 ਹਰਬੰਸ ਸਿੰਘ ਧਾਂਦਰਾ ਲੁਧਿਆਣਾ ।
22 ਦਲਬੀਰ ਸਿੰਘ ਕਟਾਣੀ ਕਲਾਂ ਲੁਧਿਆਣਾ ।
23 ਕੁਲਦੀਪ ਕੁਮਾਰ ਭਦੌੜ ।
24 ਰਜੇਸ਼ ਕੁਮਾਰ ਤਪਾ ।
25 ਗੁਰਚਰਨ ਸਿੰਘ ਮੰਡੀ ਮੁੱਲਾਂਪੁਰ ।
26 ਅਜੀਤ ਸਿੰਘ ਚੱਕ ਕਲਾਂ ਲੁਧਿਆਣਾ ।
27 ਬਲਵੀਰ ਸਿੰਘ ਰੰਧਾਵਾ ਕਾਲਾਬੂਲਾ ਗੁਰਦਾਸਪੁਰ ।
28 ਬਲਦੇਵ ਮਕੈਨੀਕਲ ਵਰਕਸ ਦਿੱਲੀ
29 ਤਰਸੇਮ ਸਿੰਘ ਧੰਜਲ ਤਿਨਸੁਕੀਆ ਆਸਾਮ
30 ਵੇਦ ਪਰੀਆ ਭਿਵਾਨੀ ਹਰਿਆਣਾ ।
31 ਕੁਲਦੀਪ ਸ਼ੇਖੋਂ ਨਿਹਾਲੂਵਾਲਾ ।
32 ਗੁਰਨਾਮ ਸਿੰਘ ਲੁਧਿਆਣਾ ।
33 ਰਾਧੇ ਸ਼ਿਆਮ ਰਾਮਪੁਰਾ ਫੂਲ ।
34 ਕੁਲਵਿੰਦਰ ਸਿੰਘ ਭਾਬੀਆਨਾ ਫਗਵਾੜਾ ।
35 ਡਾ. ਬਲਦੇਵ ਸਿੰਘ ਬਹਿਮਣ ਦੀਵਾਨਾ ।
36 ਚਮਨ ਲਾਲ ਜਿੰਦਲ ਬੋਹਾ ਮਾਨਸਾ ।
37 ਹਰਜਿੰਦਰ ਸਿੰਘ ਬਰੇਟਾ ਮੰਡੀ ਮਾਨਸਾ ।
38 ਸ਼ਰਦ ਕੁਮਾਰ ਬਰਨਾਲਾ ।
39 ਕਰਮ ਸਿੰਘ ਜ਼ਖਮੀ ਬਰਨਾਲਾ ।
40 ਸੁਰਿੰਦਰ ਗੁਪਤਾ ਰਾਮਪੁਰਾ ਫੂਲ ।
41 ਡਾ. ਜਗਤਾਰ ਸਿੰਘ ਫੂਲ ਬਠਿੰਡਾ ।
42 ਤੇਜ ਪਾਲ ਗੜ੍ਹਸ਼ੰਕਰ ਹੁਸ਼ਿਆਰਪੁਰ ।
43 ਹਰਜਿੰਦਰ ਸਿੰਘ ਆਰ. ਸੀ. ਐਫ ਕਪੂਰਥਲਾ ।
44 ਬਲਦੇਵ ਸਿੰਘ ਬਠਿੰਡਾ ।
45 ਹਰਭਜਨ ਸਿੰਘ ਭੋਜੇਮਾਜਰਾ ਫਤੇਗੜ੍ਹ ।
46 ਸੂਰਜਭਾਨ ਵਾਂਦਰ ਜਟਾਣਾ ਫਰੀਦਕੋਟ ।
47 ਕ੍ਰਿਸ਼ਨ ਲਾਲ ਬਰਗਾੜੀ
48 ਅੰਗਰੇਜ ਸਿੰਘ ਸ਼ੇਖਾਕਲਾਂ ਮੋਗਾ ।
49 ਡਾ ਬਲਜੀਤ ਸਿੰਘ ਬਾਘਾ ਪੁਰਾਣਾ ।
50 ਨਵਪਾਸ਼ ਬਾਘਾ ਪੁਰਾਣਾ
51 ਮਾਸਟਰ ਬਲਦੇਵ ਸਿੰਘ ਬੁਰਜਲਟਾਂ ।
52 ਮੋਹਨ ਸਿੰਘ ਸਪਰਾਊੜ ਫਗਵਾੜਾ ।
53 ਬਲਿਹਾਰ ਸਿੰਘ ਹਵਾਰਾਕਲਾਂ ਰੋਪੜ ।
54 ਘਨਸ਼ਾਮ ਜੋਸ਼ੀ ਲਹਿਰਾਗਾਗਾ ।
55 ਹੀਰਾ ਲਾਲ ਬਰਨਾਲਾ ।
56 ਮੰਗਤ ਰਾਏ ਬਾਂਸਲ ਪਟਿਆਲਾ ।
57 ਗੁਰਬਖਸ ਸਿੰਘ ਬੁਢਲਾਡਾ ।
58 ਰਤਨ ਪਾਲ ਡੂਡੀਆਂ ਸੰਗਰੂਰ ।
59 ਦਵਿੰਦਰ ਸਿੰਘ ਹਵਾਰਾਕਲਾਂ ਰੋਪੜ ।
60 ਰਾਮ ਚੰਦ ਪਾਂਧੀ ਫਰਵਾਹੀ ਬਰਨਾਲਾ ।
61 ਪਰਮਜੀਤ ਕੌਰ ਲੁਧਿਆਣਾ ।
62 ਜਗਤਾਰ ਸਿੰਘ ਅਕਾਉਂਟੈਂਟ ਸੰਗਰੂਰ ।
63 ਰੇਸ਼ਮ ਸਿੰਘ ਪਥਰਾਲਾ ਬਠਿੰਡਾ ।
64 ਸ਼ਮਸ਼ੇਰ ਸਿੰਘ ਬਾਘਾ ਪੁਰਾਣਾ ।
65 ਮਾਸਟਰ ਬਲਜੀਤ ਸਿੰਘ ਬਾਮ ਮੁਕਤਸਰ ।
66 ਮਾਸਟਰ ਬਲਵੰਤ ਸਿੰਘ ਹਰਿਆਣਾ ।
67 ਰਾਜ ਕੁਮਾਰ ਯਮਨਾਨਗਰ ।
68 ਪੀ. ਕੇ. ਕਾਂਸ. ਆਰ. ਸੀ, ਐਫ ਕਪੂਰਥਲਾ ।
69 ਅਵਤਾਰ ਸਿੰਘ ਉੜਾਪੜ ਗੁਜਰਾਤ
70 ਦਲਜੀਤ ਸਿੰਘ ਲੁਧਿਆਣਾ ।



# ਤੇ ਫਿਰ ਅੱਗ ਲੱਗਣੋਂ ਬੰਦ ਹੋ ਗਈ-1

— ਵਿਜੇ ਕੁਮਾਰ

ਅਸੀਂ ਹੋਰ ਸੱਤਾਂ ਸਾਲਾਂ ਤੱਕ 21ਵੀਂ ਸਦੀ ਵਿੱਚ ਪ੍ਰਵੇਸ਼ ਕਰ ਜਾਣਾ ਹੈ। ਕੀ 21ਵੀਂ ਸਦੀ ਦੇ ਵਿਗਿਆਨਕ ਯੁੱਗ ਵਿੱਚ ਸਾਰੇ ਅੰਧ ਵਿਸ਼ਵਾਸ਼ ਖਤਮ ਹੋ ਜਾਣਗੇ ? ਸ਼ਾਇਦ ਨਹੀਂ । ਵਿਗਿਆਨਕ ਯੁੱਗ ਆਉਣ ਨਾਲ ਆਮ ਮਨੁੱਖ ਵਿਗਿਆਨਕ ਵਿਚਾਰਾਂ ਦਾ ਧਾਰਨੀਂ ਨਹੀਂ ਬਣ ਸਕਦਾ, ਜਦੋਂ ਤਕ ਕਿ ਸਾਡੇ ਸਮਾਜਿਕ ਢਾਂਚੇ ਨੂੰ ਬਨਾਉਣ ਵਾਲੇ ਲੋਕ ਵਿਗਿਆਨਕ ਵਿਚਾਰਧਾਰਾ ਨੂੰ ਨਹੀਂ ਫੈਲਾਉਣਗੇ । ਪਰ ਫ਼ਿਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਹ ਵੀ ਲੋਕਾਂ ਨੂੰ ਅਗਾਂਹ ਵਧੂ ਲੀਹਾਂ ਤੇ ਤੋਰਨ ਦੀ ਬਜਾਏ, ਪਿਛਾਂਹ ਖਿਚੂ ਅਤੇ ਅੰਧਵਿਸ਼ਵਾਸ਼ੀ ਬਣਾ ਰਹੇ ਹਨ । ਇਸਦੀ ਤਾਜ਼ਾ ਮਿਸਾਲ ਰਾਜਪੁਰੇ ਨੇੜੇ ਗਾਰਦੀ ਨਗਰ ਜਿਥੇ 200 ਦੇ ਕਰੀਬ ਮੱਝਾਂ ਮਰ ਗਈਆਂ ਸਨ ਉਥੇ ਮੌਕੇ ਤੇ ਪਹੁੰਚੇ ਮੰਤਰੀ ਜੀ ਨੇ ਲੋਕਾਂ ਨੂੰ 10,000 ਰੁ: ਹਵਨ ਕਰਵਾਉਣ ਲਈ ਦਿੱਤੇ ਅਤੇ ਨਾਲ ਹੀ ਸੱਚ ਦੀ ਖੋਜ ਕਰਨ ਵਾਲੇ ਤਰਕਸ਼ੀਲ ਵਿਗਿਆਨੀਆਂ ਨੂੰ ਪਿੰਡ ਵਿਚੋਂ ਚਲੇ ਜਾਣ ਲਈ ਮਜ਼ਬੂਰ ਕਰ ਦਿਤਾ ।

ਜਦੋਂ ਮਨੁੱਖ ਦੀਆਂ ਖਾਹਸ਼ਾਂ ਦੀ ਪੂਰਤੀ ਨਾ ਹੋਵੇ ਉਦੋਂ ਕੁਝ ਅਜਿਹੀਆਂ ਨਾ ਖੁਸ਼ਗਵਾਰ ਘਟਨਾਵਾਂ ਵਾਪਰਨ ਲਗ ਪੈਂਦੀਆਂ ਹਨ ਜਿੰਨਾਂ ਨੂੰ ਅਸੀਂ ਅੰਧਵਿਸ਼ਵਾਸ਼ੀ ਹੋਣ ਕਾਰਨ ਚਮਤਕਾਰਾਂ ਨਾਲ ਜੋੜ ਦਿੰਦੇ ਹਾਂ। 'ਮਨੋਵਿਗਿਆਨੀਆਂ' ਅਨੁਸਾਰ ਮਨੁੱਖ ਦਾ ਮਾਨਸਿਕ ਸਤਰ, ਮਹੋਲ ਅਨੁਸਾਰ ਬਦਲਦਾ ਰਹਿੰਦਾ ਹੈ ਅਤੇ ਆਪਣੀਆਂ ਖਾਹਸ਼ਾਂ ਦੀ ਪੂਰਤੀ ਲਈ ਉਹ ਜ਼ਾਇਜ਼/ਨਜ਼ਾਇਜ਼ ਢੰਗ ਅਪਣਾਉਂਦਾ ਹੈ ।

ਰੋਪੜ ਜਿਲ੍ਹੇ ਦੇ ਇੱਕ ਪਿੰਡ ਵਿਚ ਜੋ ਕਿ ਕੀਰਤਪੁਰ ਸਾਹਿਬ ਕੋਲ ਹਿਮਾਚਲ ਸੀਮਾਂ ਤੇ ਚੰਗਰ ਇਲਾਕੇ ਵਿਚ ਸਥਿਤ ਹੈ ਵਿਚ ਪਿਛਲੇ 6 ਸਾਲਾਂ ਤੋਂ ਅੱਗ ਲਗਣ ਦੀਆਂ ਘਟਨਾਵਾਂ ਘਟ ਰਹੀਆਂ ਸਨ । ਪਹਿਲਾਂ ਸਾਲ ਦੋ ਸਾਲ ਵਿੱਚ ਇੱਕ ਅੱਧ ਝੁੱਗੀ ਦੇ ਜਲਣ ਦੀ ਘਟਨਾ ਵਾਪਰਦੀ ਸੀ । ਪਰ ਪਿਛਲੇ ਸਮੇਂ ਵਿਚ ਸਿਰਫ 2-3 ਦਿਨ ਵਿਚ ਹੀ 30 ਕੁ ਝੁੱਗੀਆਂ ਦੇ ਜਲਣ ਦੀ ਘਟਨਾ ਵਾਪਰੀ । ਇਹਨਾਂ ਝੁੱਗੀਆਂ ਦੀ ਆਪਸੀ ਵਿੱਥ ਕਾਫੀ ਹੈ । ਪਿੰਡ ਵਾਸੀ ਇਸ ਨੂੰ ਕੁਦਰਤ ਦੀ ਕ੍ਰੋਪੀ ਸਮਝਣ ਲੱਗੇ ਇਸ ਕਰੋਪੀ ਤੋਂ ਛੁਟਕਾਰਾ ਪਾਉਣ ਲਈ ਆਪਣੀ ਸਮਝ ਅਨੁਸਾਰ ਕਈ 'ਦੇਵ ਪ੍ਰਰਸ਼ਾਂ' ਨੂੰ ਬੁਲਾਇਆ । ਪਰ ਇਹ 'ਦੇਵ ਪੁਰਸ਼' ਵੀ ਇਹਨਾਂ ਘਟਨਾਵਾਂ ਨੂੰ ਰੋਕਣ ਵਿੱਚ ਅਸੱਫਲ ਰਹੇ । ਫਿਰ ਇਕ ਸੂਝਵਾਨ ਵਿਅਕਤੀ ਜੋ ਕਿ ਤਰਕਸ਼ੀਲ ਸੁਸਾਇਟੀ ਬਾਰੇ ਜਾਣਦਾ ਸੀ ਨੇ ਪਿੰਡ ਵਾਲਿਆਂ ਨੂੰ ਸਾਡੇ ਕੋਲ ਰੋਪੜ ਭੇਜਿਆ । ਤਰਕਸ਼ੀਲ ਸੁਸਾਇਟੀ ਪੰਜਾਬ [ਰਜਿ.] ਦੀ ਇਕਾਈ ਰੋਪੜ ਦੀ 7 ਮੈਂਬਰੀ ਟੀਮ ਨਿਰਧਾਰਿਤ ਸਮੇਂ ਤੇ ਪਿੰਡ ਸਮਲਾਹ ਵਿਖੇ ਪਹੁੰਚ ਗਈ । ਅਨਪੜ੍ਹ ਮਾਸੂਮ ਚੇਹਰੇ ਉਦਾਸ ਸਨ । ਉਹਨਾਂ ਦੀਆਂ ਅੱਖਾਂ ਵਿੱਚ ਕੁਝ ਅਜਿਹੇ ਸਵਾਲ ਤੈਰ ਰਹੇ ਹਨ ਜਿਨ੍ਹਾਂ ਦਾ ਜ਼ਵਾਬ ਦੇਣਾ ਅਜੇ ਮੁਸ਼ਕਲ ਸੀ । ਕਿਉਂਕਿ ਤੀਹ ਝੁੱਗੀਆਂ ਦੇ ਜਲਣ ਦਾ ਮਾਮਲਾ ਸੀ । ਸਾਰਾ ਪਿੰਡ ਇਕ ਰਲੀ ਮਿਲੀ ਦਹਿਸ਼ਤ ਨਾਲ ਭਰਿਆ ਪਿਆ ਸੀ । ਉਸ ਦਿਨ ਸਿਰਫ ਪਿੰਡ ਵਾਸੀਆਂ ਤੋਂ ਮਾੜੀ ਮੋਟੀ ਪੁੱਛਗਿਛ ਕਰਕੇ ਅਗਲੇ ਦਿਨ ਫਿਰ ਦੁਆਰਾ ਆਉਣ ਦਾ ਵਾਅਦਾ ਕਰਕੇ ਅਸੀਂ ਵਾਪਸ ਆ ਗਏ । ਕਿਉਂਕਿ ਕਈ ਵਿਅਕਤੀ ਸਾਨੂੰ ਉਥੇ ਮੌਕੇ ਤੇ ਨਹੀਂ ਮਿਲੇ ਸਨ । ਭਾਂਵੇ ਸਾਡੇ ਆਉਣ ਤੋਂ ਬਾਅਦ ਕੁਝ ਪਤਰਕਾਰ ਵੀ ਇਸ ਪਿੰਡ ਜਾ ਆਏ ਸਨ ਅਤੇ ਉਹਨਾਂ ਖਬਰਾਂ ਵੀ ਭੇਜ ਦਿੱਤੀਆਂ ਸਨ ਕਿ ਤਰਕਸ਼ੀਲ ਵਿਗਿਆਨੀਆਂ ਤੋਂ ਵੀ ਇਹ ਮਸਲਾ ਹੱਲ ਨਹੀਂ ਹੋਇਆ । (ਵੇਖੋ 6 ਜੂਨ ਦਾ 'ਅਜੀਤ' 'ਅਫਸਰਾਂ ਦੀ ਹਾਜ਼ਰੀ ਵਿੱਚ

71 ਗੁਰਦਿਆਲ ਸਿੰਘ ਫਗਵਾੜਾ ।
72 ਜਸਪਾਲ ਸਿੰਘ ਧੂਰੀ ।
73 ਰਣਜੀਤ ਸਿੰਘ ਬਾਰਾਂਦਰੀ ਪਟਿਆਲਾ ।
74 ਕ੍ਰਿਸ਼ਨ ਕੁਮਾਰ, ਬੇਨੜਾ ਰੋਡ ਧੂਰੀ ।
75 ਪ੍ਰਮਿੰਦਰ ਸਿੰਘ ਕੁਲਾਰ ਲੁਧਿਆਣਾ ।
76 ਅਮਰ ਇਕਬਾਲ ਸਿੰਘ ਲੁਧਿਆਣਾ ।
77 ਦਿਲਰਾਜ ਸਿੰਘ ਮੁਕਤਸਰ ।
78 ਰੇਸ਼ਮ ਲਾਲ ਸੂਦ ਫਤਿਹਗੜ੍ਹ ਸਾਹਿਬ ।
79 ਮੁੱਖ ਅਧਿਆਪਕ ਸ. ਹਾ. ਸ. ਬਰਾਂਚਾ, ਫਤਿਹਗੜ੍ਹ ਸਾ:
80 ਪਰਮਜੀਤ ਸਿੰਘ ਢੱਟ ਹੁਸ਼ਿਆਰਪੁਰ ।
81 ਸ. ਸ. ਬਰਾੜ, ਮਾਡਲ ਸਕੂਲ, ਜੀਵਨ ਲਾਲ ਫਰੀਦਕੋਟ ।

ਅੱਗ ਲੱਗੀ) ਅਸੀਂ ਦੂਸਰੇ ਦਿਨ ਨਿਸ਼ਚਿਤ ਸਮੇਂ ਤੇ ਪਿੰਡ ਵਿੱਚ ਪਹੁੰਚ ਗਏ । ਸਭ ਤੋਂ ਪਹਿਲਾਂ ਅਸੀਂ ਪਿੰਡ ਦੇ ਸਰਪੰਚ ਨੂੰ ਭਰੋਸੇ ਵਿਚ ਲਿਆ ਅਤੇ ਅੱਗ ਸਬੰਧੀ ਘਟਨਾਵਾਂ ਦੇ ਸ਼ੁਰੂ ਹੋਣ ਤੋਂ ਹੁਣ ਤੱਕ ਦੀ ਜਾਣਕਾਰੀ ਪ੍ਰਾਪਤ ਕੀਤੀ । ਉਸ ਅਨੁਸਾਰ, "ਅਜ ਤੋਂ ਕੋਈ 6 ਕੁ ਸਾਲ ਪਹਿਲਾਂ ਇੱਕ ਝੁੱਗੀ ਨੂੰ ਅੱਗ ਲੱਗ ਗਈ ਸੀ । ਫਿਰ ਉਸਤੋਂ ਬਾਅਦ ਤਾਂ ਇੱਕਾ ਦੁੱਕਾ ਘਟਨਾਵਾਂ ਘਟਦੀਆਂ ਰਹੀਆਂ ਸਨ । ਪਰ ਪਿਛਲੇ ਦਿਨੀ 30 ਕੁ ਝੁੱਗੀਆਂ ਸਿਰਫ 2-3 ਦਿਨ ਵਿੱਚ ਹੀ ਸੜ ਕੇ ਸੁਆਹ ਹੋ ਗਈਆਂ । ਕੋਈ 12 ਲੱਖ ਰੁਪਏ ਦਾ ਨੁਕਸਾਨ ਸਰਕਾਰੀ ਸਰਵੇ ਮੁਤਾਬਿਕ ਹੋ ਗਿਆ ਸੀ । ਇਹਨਾਂ ਘਟਨਾਵਾਂ ਵਿੱਚ ਇਕ ਦਿਨ ਐਸ. ਡੀ. ਐਮ. ਅਨੰਦਪੁਰ ਸਾਹਿਬ ਵੀ ਆਇਆ ਸੀ । ਉਸ ਦੇ ਖੜਿਆਂ-2 ਹੀ ਇਕ ਝੁੱਗੀ ਨੂੰ ਅੱਗ ਲਗ ਗਈ । ਐਸ. ਡੀ. ਐਮ. ਇਹ ਸਭ ਵੇਖ ਭਮੱਤਰ ਗਏ ਸਨ । ਕਿਉਂਕਿ ਝੁੱਗੀ ਕੋਲ ਕੋਈ ਵੀ ਨਹੀਂ ਸੀ ਪਰ ਫ਼ਿਰ ਵੀ ਅੱਗ ਲੱਗ ਗਈ ਸੀ । ਉਹ ਸਾਨੂੰ ਕਿਸੇ ਹਵਨ ਦੀ ਸਲਾਹ ਦੇ ਆਪਣੀ ਜੀਪ ਵਿੱਚ ਬੈਠ ਕੇ ਤੁਰਦੇ ਬਣੇ । ਉਸ ਨੇ ਦਸਿਆ ਕਿ ਜਦੋਂ ਅੱਗ ਇਕ ਦਮ ਫੈਲ ਗਈ ਤਾਂ ਅਨੰਦਪੁਰ ਸਾਹਿਬ 'ਫਾਇਰ ਬ੍ਰਿਗੇਡ' ਵਾਲਿਆਂ ਨੂੰ ਸੂਚਿਤ ਕੀਤਾ ਗਿਆ । ਜਦੋਂ ਤੱਕ ਫਾਇਰ ਬ੍ਰਿਗੇਡ ਵਾਲੇ ਆਏ ਉਦੋਂ ਤੱਕ ਕਾਫੀ ਨੁਕਸਾਨ ਹੋ ਚੁੱਕਾ ਸੀ । ਅੱਗ ਬੁਝਾਉਣ ਵਾਲਿਆਂ ਨੂੰ ਅੱਗ ਉਪਰ ਕਾਬੂ ਪਾਉਣ ਲਈ ਕਾਫੀ ਮਿਹਨਤ ਕਰਨੀ ਪਈ । ਅੱਗ ਬੁਝ ਗਈ ਪਰ ਜਦੋਂ ਦੁਪਹਿਰ ਨੂੰ ਫਾਇਰ ਬ੍ਰਿਗੇਡ ਵਾਲੇ ਰੋਟੀ ਖਾਣ ਲਗੇ ਹਾਲਾਂ ਰੋਟੀਆਂ ਉਹਨਾਂ ਨੇ ਥਾਲੀਆਂ ਵਿਚੋਂ ਚੁੱਕੀਆਂ ਹੀ ਸਨ ਤੇ ਉਦੋਂ ਹੀ ਫਿਰ ਅੱਗ ਇਕ ਦੱਮ ਭੜਕ ਉੱਠੀ । ਰੋਟੀਆਂ ਛਡ ਉਹਨਾਂ ਅੱਗ ਉਤੇ ਕਾਬੂ ਪਾਇਆ । ਪਰ ਉਹਨਾਂ ਦੀ ਵੀ ਸਮਝ ਵਿੱਚ ਕੁਝ ਨਾ ਆਇਆ ਕਿ ਅੱਗ ਕਿਵੇਂ ਲਗੀ ਹੈ । ਕੁਝ ਕਹਿ ਰਹੇ ਸਨ ਕਿ ਸ਼ਾਇਦ ਇਥੋਂ ਕੋਈ ਗੈਸ ਨਿਕਲਦੀ ਹੈ, ਕੋਈ ਧੁੱਪ ਨੂੰ ਇਸਦਾ ਕਾਰਨ ਦੱਸ ਰਹੇ ਸਨ ।

ਸਰਪੰਚ ਤੋਂ ਬਾਅਦ ਅਸੀਂ ਹੋਰ ਪਿੰਡ ਵਾਸੀਆਂ ਨਾਲ ਇੱਕ ਇਕ ਕਰਕੇ ਗਲਬਾਤ ਸ਼ੁਰੂ ਕਰ ਦਿਤੀ ਹਰ ਕੋਈ ਸਰਪੰਚ ਦੀਆਂ ਦਸੀਆਂ ਗੱਲਾਂ ਦੀ ਹੀ ਪ੍ਰੋੜਤਾ ਕਰ ਰਿਹਾ ਸੀ । ਗੱਲਬਾਤ ਦੌਰਾਨ ਜਿਹੜੀ ਨਵੀਂ ਗੱਲ ਸਾਹਮਣੇ ਆਈ ਉਹ ਇਹ ਸੀ ਕਿ ਇਥੇ ਇੱਕ ਮਜਦੂਰ ਦੇ ਘਰ ਬੰਦ ਪੇਟੀ ਵਿਚ ਇੱਕ ਦਿਨ ਅੱਗ ਲੱਗ ਗਈ, ਅਤੇ ਇਥੋਂ ਦੀਆਂ ਤਿੰਨ ਚਾਰ ਔਰਤਾਂ ਖੇਡਦੀਆਂ ਵੀ ਹਨ । ਇਹਨਾਂ ਵਿੱਚ ਬੀਰੋ ਸੀਤੋ, ਲੱਛਮੀ ਤੇ ਬਚਨਕੌਰ ਹਨ । ਇਹਨਾਂ ਵਿਚ ਬੀਰੋ ਵਿਚ ਬੀਰ ਨਾਹਰ ਸਿੰਘ ਆਉਂਦਾਂ ਹੈ । ਅਤੇ ਉਹ ਖੇਡਦੀ ਹੋਈ ਪਹਿਲਾਂ ਹੀ ਅੱਗ ਲੱਗਣ ਬਾਰੇ ਭਵਿਖਬਾਣੀ ਕਰ ਦਿੰਦੀ ਹੈ ਕਿ ਕਿਸਦੇ ਕਿਸ ਟਾਇਮ ਅਤੇ ਕਿਹੜੀ ਬਸਤੀ ਵਿਚ ਅੱਗ ਲਗੇਗੀ । ਇਕ ਦਿਨ ਬੀਰੋ ਨੇ ਖੇਡਦੇ ਹੋਏ ਕਿਹਾ ਸੀ ਕਿ ਤੁਸੀ ਮੇਰੀ (ਨਾਹਰਸਿੰਘ) ਮੰਨਤਾ ਨਹੀਂ ਕਰਦੇ ਤਾਂ ਹੀ ਇਹ ਬਾਰ ਬਾਰ ਅੱਗ ਲੱਗ ਰਹੀ ਹੈ । ਇਕ ਦਿਨ ਬੀਰੋ ਨੇ ਖੇਡਦੀ ਨੇ ਦਸਿਆ ਕਿ ਅੱਜ ਉਸ ਪਾਰ ਵਾਲੀ ਬਸਤੀ ਵਿਚ ਅੱਗ ਲੱਗ ਜਾਣੀ ਹੈ । ਉਹ ਜਦੋਂ ਹੋਸ਼ ਵਿਚ ਆਈ ਤਾਂ ਉਸ ਬਸਤੀ ਵਿਚ ਰਹਿੰਦੇ ਆਪਣੇ ਰਿਸ਼ਤੇਦਾਰ ਨੂੰ ਅੱਗ ਬਾਬਤ ਦੱਸਣ ਗਈ । ਜਦੋਂ ਉਹ ਵਾਪਸ ਆਪਣੇ ਵੇਹੜੇ ਵਿਚ ਆਈ ਦੂਸਰੀ ਬਸਤੀ ਇਕ ਦਮ ਅੱਗ ਦੀ ਲਪੇਟ ਵਿਚ ਆ ਗਈ ! ਉਸਤੋਂ ਦੂਜ਼ੇ ਦਿਨ ਦੂਜੀਆਂ ਔਰਤਾਂ ਵੀ ਖੇਡੀਆਂ ਪਰ ਉਸ ਦਿਨ ਅੱਗ ਨਹੀਂ ਲੱਗੀ ਕਿਉਂਕਿ ਲੋਕਾਂ ਨੇ ਅੱਗ ਉਪਰ ਕਾਬੂ ਪਾਉਣ ਦਾ ਪੂਰਾ ਪਰਬੰਧ ਕੀਤਾ ਹੋਇਆ ਸੀ । ਲੋਕਾਂ ਨਾਲ ਗੱਲਬਾਤ ਕਰਨ ਤੇ ਸਾਰਾ ਮਾਮਲਾ ਸਪੱਸ਼ਟ ਹੋ ਗਿਆ ਸੀ ਦੋਸ਼ੀ ਲੱਭ ਲਏ ਗਏ ਸਨ । ਉਹਨਾਂ ਨੂੰ ਸਿਰਫ ਭਰੋਸੇ ਵਿਚ ਲੈਕ ਮਨਾਣਾ ਹੀ ਰਹਿ ਗਿਆ ਸੀ । ਹੋਰ ਔਰਤਾਂ ਵਾਂਗ ਹੀ ਸੀਤੋ ਅਤੇ ਬੀਰੋ ਨਾਲ ਗਲਬਾਤ ਕੀਤੀ । ਸੀਤੋ ਤਾਂ ਪਹਿਲੀ ਵਾਰ ਹੀ ਮੰਨ ਗਈ ਸੀ । ਉਹ ਸਿਰਫ ਛੇ ਸਾਲ ਪਹਿਲਾਂ ਹੋਈ ਘਟਨਾ ਲਈ ਹੀ ਜੁੰਮੇਵਾਰ ਸੀ । ਫਿਰ ਬੀਰੋ ਨਾਲ ਗਲਬਾਤ ਕੀਤੀ । ਪਰ ਉਹ ਕਾਫੀ ਚਲਾਕ ਸੀ ਸਾਡੇ ਨਾਲ ਵੀ ਉਹ ਚਲਾਕੀ ਬਰਤਣ ਦੀ ਕੋਸ਼ਿਸ਼ ਕਰ ਰਹੀ ਸੀ । ਅਸੀਂ ਉਸ ਨੂੰ ਸਮਝਾਇਆ ਕਿ ਸਾਨੂੰ ਅੱਗ ਲਾਉਣ ਵਾਲੇ ਦਾ ਪਤਾ ਚਲ ਗਿਆ ਹੈ । ਉਹ ਇਹ ਸੁਣ ਇਕ ਦੱਮ ਘੱਬਰਾ ਗਈ । ਅਸੀਂ ਆਪਣੀ ਗੱਲ ਜਾਰੀ ਰੱਖੀ ਜੇ ਉਹ ਸਾਨੂੰ ਸੱਚੀ-2 ਸਾਰੀ ਗੱਲ ਦਸ ਦੇਵੇ ਤਾਂ ਅਸੀਂ ਕਿਸੇ ਨੂੰ ਨਹੀਂ ਦਸਾਂਗੇ ਅਤੇ ਜੇਕਰ ਉਹ ਜਿਆਦਾ ਚਲਾਕ ਬਣੇ ਸਾਨੂੰ ਨਾ ਦੱਸੇ ਤਾਂ ਅਸੀਂ ਸਾਰੇ ਪਿੰਡ ਨੂੰ ਦੱਸ ਦੇਣਾ ਹੈ । ਜੇਕਰ ਸਾਰੇ ਲੋਕਾਂ ਨੂੰ ਪਤਾ ਲੱਗ ਗਿਆ ਤਾਂ ਮੁਜ਼ਰਮ ਦਾ ਕੀ ਹਸ਼ਰ ਹੋਵੇਗਾ, ਇਹ ਤਾਂ ਉਹ ਵੀ ਜਾਣਦੀ ਏ । ਪਹਿਲਾਂ ਤਾਂ ਉਹ ਸਾਡੇ ਪੁੱਛਣ ਤੇ ਇਹਨਾਂ ਘਟਨਾਵਾਂ ਨੂੰ ਭੂਤਾਂ ਪ੍ਰੇਤਾਂ ਨਾਲ ਜੋੜਦੀ ਰਹੀ । ਅਸੀਂ ਉਸ ਨਾਲ ਇਕ ਮੈਂਬਰ ਨੇ ਗੱਲ ਕਰਨਾ ਜਾਇਜ਼ ਸਮਝਿਆ । ਬਾਕੀ ਮੈਂਬਰ ਬਾਹਰ ਆ ਗਏ ਇਕ ਮੈਂਬਰ ਨੇ ਉਸ ਨਾਲ ਗਲ-



ਬਾਤ ਅਰੰਭ ਕਰ ਦਿਤੀ । ਆਖਰ ਉਸ ਨੂੰ ਟੁੱਟਣਾ ਹੀ ਪਿਆ । ਉਹ ਕਹਿਣ ਲਗੀ; "ਮੈਂ ਤੁਹਾਡੀ ਭੈਣਾਂ ਵਰਗੀ ਹਾਂ । ਮੈਂ ਸਾਰੀ ਗਲਬਾਤ ਸੱਚੋ ਸੱਚ ਤੁਹਾਨੂੰ ਦਸ ਦੇਵਾਂਗੀ ਅਗਰ ਤੁਸੀ ਕਿਸੇ ਨੂੰ ਨਾ ਦੱਸੋ।" ਉਹਨੂੰ ਕਿਸੇ ਨਾਲ ਗੱਲ ਨਾ ਕਰਨ ਦਾ ਦਿਲਾਸਾ ਦਿਤਾ ਗਿਆ ਤਾਂ ਉਸਨੇ ਦੱਸਣਾ ਸ਼ੁਰੂ ਕੀਤਾ । ਮੈਂ ਹਰ ਵਾਰੀ ਅੱਗ ਮਾਚਸ ਨਾਲ ਜਾਂ ਸੁਲਗਾਏ ਕੋਲੇ ਨਾਲ ਲਾਂਉਦੀ ਸੀ । ਮੇਰੀ ਸੱਸ ਤੇ ਜਿਠਾਨੀ ਹਰ ਵਕਤ ਮੇਰੇ ਨਾਲ ਕੰਮ ਕਾਰ ਪਿਛੇ ਲੜਦੀਆਂ ਰਹਿੰਦੀਆਂ ਸਨ ਉਹਨਾਂ ਤੋਂ ਤੰਗ ਆਕੇ ਮੈਂ ਉਹਨਾਂ ਦੀ ਹਰ ਰੋਜ਼ ਦੀ ਚਿੜ-2 ਤੋਂ ਬਚਣ ਲਈ ਸਭ ਤੋਂ ਪਹਿਲਾਂ ਮੈਂ ਆਪਣੇ ਘਰ ਨੂੰ ਅੱਗ ਲਾ ਦਿੱਤੀ । ਇਸ ਘਟਨਾ ਦਾ ਕਿਸੇ ਨੂੰ ਵੀ ਪਤਾ ਨਾ ਲੱਗਿਆ । ਦੂਜੀ ਬਸਤੀ ਵਿਚ ਰਹਿੰਦੇ ਇਕ ਬੰਦੇ ਨੇ ਮੇਰੇ ਨਾਲ ਜ਼ਬਰ ਜਿਨਾਹ ਕਰਨ ਦੀ ਕੋਸ਼ਿਸ ਕੀਤੀ । ਉਦੋਂ ਤੋਂ ਹੀ ਮੇਰੇ ਵਿਚ ਬਦਲੇ ਦੀ ਭਾਵਨਾ ਆ ਗਈ ਸੀ । ਇਕ ਦਿਨ ਮੈਂ ਵਕਤ ਸੰਭਾਲਿਆ ਤੇ ਉਸਦੀ ਝੁੱਗੀ ਵਿਚ ਕੋਲਾ ਰੱਖ ਆਈ । ਜਦੋਂ ਮੈਂ ਆਪਣੇ ਘਰ ਵਾਪਸ ਆਈ ਉਸਦੀ ਝੁੱਗੀ ਨੂੰ ਅੱਗ ਲਗ ਗਈ । ਉਸ ਦਿਨ ਹਵਾ ਬਹੁਤ ਚੱਲ ਰਹੀ ਸੀ ਹਵਾ ਕਾਰਨ ਹੋਰ ਵੀ ਕਈ ਉਹਦੇ ਨਾਲ ਲਗਦੀਆਂ ਝੁੱਗੀਆਂ ਅੱਗ ਦੀ ਲਪੇਟ ਵਿਚ ਆ ਗਈਆਂ । ਮੈਂ ਤਾਂ ਸਿਰਫ ਉਸਨੂੰ ਸਜ਼ਾ ਦੇਣੀ ਚਾਹੁੰਦੀ ਸੀ । ਇਹ ਕਹਿ ਕੇ ਉਹ ਡੁਸਕਣ ਲੱਗ ਪਈ । ਫੇਰ ਬੋਲੀ, "ਤੀਸਰੀ ਬਸਤੀ ਵਿਚ ਮੇਰੇ ਮਾਂ ਬਾਪ ਰਹਿੰਦੇ ਸਨ । ਮੇਰਾ ਬਾਪੂ ਕੁੱਝ ਨਹੀਂ ਕਰਦਾ ਪਰ ਮੇਰੀ ਮਾਂ ਥੋੜਾ ਬਹੁਤ...... । ਮੈਨੂੰ ਹੁਣ ਸਾਰਿਆਂ ਨਾਲ ਈਰਖਾ ਹੋ ਗਈ ਹੈ । ਮਗਰ ਤੁਸੀਂ ਮੈਨੂੰ ਨਾ ਸਮਝਾਉਂਦੇ ਮੈਂ ਤਾਂ ਸਾਰਾ ਪਿੰਡ ਫੂੱਕਣਾ ਸੀ । ਉਥੇ ਵੀ ਮੈਂ ਮਾਂ ਬਾਪ ਕਰਕੇ ਅੱਗ ਲਾਈ ਸੀ ਕਿਸੇ ਨੂੰ ਪਤਾ ਤਾਂ ਲਗਦਾ ਨਹੀਂ ਸੀ । ਇਹ ਢੰਗ ਬੜਾ ਸੌਖਾ ਵੀ ਸੀ । ਪਰ ਅੱਜ ਤੋਂ ਬਾਅਦ ਮੈਂ ਕਦੀ ਅੱਗ ਜਾਂ ਹੋਰ ਘਟਨਾਵਾਂ ਨਹੀਂ ਕਰਾਂਗੀ । ਉਸਦਾ ਸਾਰਾ ਬਿਆਨ ਅਸੀਂ ਆਪਣੀ ਡਾਇਰੀ ਵਿਚ ਦਰਜ ਕਰ ਲਿਆ ਅਤੇ ਉਸਦੇ ਸਾਰੇ ਪਰਿਵਾਰ ਨੂੰ ਅਸਿੱਧੇ ਢੰਗ ਨਾਲ ਸਮਝਾ ਦਿਤਾ ਕਿ ਉਸ ਨੂੰ ਤੰਗ ਨਾ ਕਰਨ । ਉਸਦੀ ਖਾਹਸ਼ ਪੂਰੀ ਹੋ ਗਈ ਸੀ । ਉਸ ਦਿਨ ਤੋਂ ਬਾਅਦ ਅੱਗ **ਲੱਗਣੋਂ ਬੰਦ ਹੋ ਗਈ** । ਹੁਣ ਫਿਰ ਉਪਰੋਕਤ ਪਿੰਡ ਵਿਚ ਜ਼ਿੰਦਗੀ ਰੁਮਕਣ ਲੱਗ ਪਈ ਹੈ । ਕਾਫੀ ਅਰਸੇ ਬਾਅਦ ਫਿਰ ਅੱਗ ਦੀ ਤਪਸ਼ ਹੇਠ ਦਬੇ ਹਾਸੇ ਲੋਕਾਂ ਦੇ ਬੁਲ੍ਹਾਂ ਤੇ ਮੁੜ ਆਏ ਹਨ ।

## ਤੇ ਫਿਰ ਅੱਗ ਲੱਗਣੋਂ ਬੰਦ ਹੋ ਗਈ-2

ਲੁਧਿਆਣਾ ਸ਼ਹਿਰ ਦੀ ਸੰਘਣੀ ਵਸੋਂ ਵਾਲੇ ਇਲਾਕੇ ਦਾ ਇਕ ਮੁਹੱਲਾ ਹੈ ਬ੍ਰਹਮਪੁਰੀ । ਉਚੀਆਂ-2 ਇਮਾਰਤਾਂ ਅਤੇ ਤੰਗ ਗਲੀਆਂ ਪੁਰਾਣੇ ਸ਼ਹਿਰ ਦਾ ਨਜ਼ਾਰਾ ਪੇਸ਼ ਕਰਦੀਆਂ ਹਨ । ਇਸੇ ਮੁਹਲੇ ਦੀਆਂ ਉੱਚੀਆਂ ਇਮਾਰਤਾਂ ਅਤੇ ਤੰਗ ਗਲੀਆਂ ਵਿਚ ਇਕ ਘਰ ਹੈ ਵਿਧਵਾ ਸ੍ਰੀਮਤੀ ਊਸ਼ਾ ਜਲੋਟਾ ਦਾ । ਇਹ ਘਰ ਪਿਛਲੇ ਸਮੇਂ ਵਿਚ ਅਖੌਤੀ 'ਭੂਤਾਂ' ਦੁਆਰਾ ਅੱਗ ਲਗਾਉਣ ਦੀਆਂ ਘਟਨਾਵਾਂ ਕਰਕੇ ਅਖਬਾਰਾਂ ਦੀਆਂ ਸੁਰਖੀਆਂ ਦਾ ਕੇਂਦਰ ਬਣਿਆ ਰਿਹਾ ।

ਅਨਪੜ੍ਹਤਾ, ਪ੍ਰਚਲਿਤ ਰਵਾਇਤਾਂ ਅਤੇ ਅੰਧਵਿਸ਼ਵਾਸਾਂ ਕਰਕੇ ਸਾਡੇ ਵਿਚੋਂ ਬਹੁਤੇ ਹਾਲੇ ਵੀ ਆਪਣੀਆਂ ਸਮੱਸਿਆਵਾਂ ਦਾ ਹੱਲ ਤਾਂਤਰਿਕਾਂ ਜਾਂ ਸਾਧਾਂ-ਸੰਤਾਂ ਦੇ ਡੇਰਿਆਂ ਤੇ ਲੱਭਦੇ ਹਨ । ਇਹਨਾਂ ਅੰਧ-ਵਿਸ਼ਵਾਸਾਂ ਨੂੰ ਫੈਲਾਉਣ ਵਿਚ ਸਾਡਾ ਸਰਕਾਰੀ ਅਤੇ ਗੈਰ-ਸਰਕਾਰੀ ਮੀਡੀਆ ਵੱਧ-ਚੜ੍ਹ ਕੇ ਹਿੱਸਾ ਲੈ ਰਿਹਾ ਹੈ । ਬ੍ਰਹਮਪੁਰੀ ਮੁੱਹਲੇ ਦੇ ਇਸ ਘਰ ਵਿਚ ਅਖੌਤੀ ਭੂਤ' ਦੁਆਰਾ ਅੱਗ ਲਗਾਉਣ ਦੀ ਘਟਨਾ ਨੂੰ ਮਿਤੀ 25/6/93 ਦੀ ਅਖਬਾਰ "ਵਿਚ ਭੂਤ ਦੇ ਡਰ ਨਾਲ ਦੁਕਾਨਦਾਰਾਂ ਨੇ ਦੁਕਾਨਾਂ ਬੰਦ ਕਰ ਦਿੱਤੀਆਂ" ਅਤੇ ਮਿਤੀ 27/6/93 ਦੀ ਅਖਬਾਰ ਵਿਚ "ਜਦ ਭੂਤ ਦੇ ਧੱਕੇ ਨਾਲ ਲੜਕਾ ਦੱਸ ਫੁੱਟ ਦੂਰ ਜਾ ਡਿੱਗਾ" ਦੇ ਸਿਰਲੇਖਾਂ ਹੇਠ ਵੱਧ-ਚੜ੍ਹ ਕੇ ਪ੍ਰਚਾਰਿਆ ਗਿਆ । ਇਹਨਾਂ ਖਬਰਾਂ ਨੂੰ ਪੜ੍ਹਨ ਤੋਂ ਬਾਅਦ 'ਭੂਤ' ਦੁਆਰਾ ਅੱਗ ਲਗਾਉਣ ਦੀ ਗੱਲ ਸਾਰੇ ਸ਼ਹਿਰ ਵਿਚ ਚਰਚਾ ਦਾ ਵਿਸ਼ਾ ਬਣ ਗਈ । ਦੂਰੋਂ-2 ਲੋਕੀਂ 'ਭੂਤ' ਦੁਆਰਾ ਲਗਾਈ ਅੱਗ ਵੇਖਣ ਲਈ ਆਉਣ ਲੱਗੇ ।

### ਤਾਂਤਰਿਕਾਂ ਦੁਆਰਾ ਭੂਤ ਦਾ ਕਾਬੂ ਕਰਨਾ :-

ਘਬਰਾਏ ਹੋਏ ਘਰ ਵਾਲਿਆਂ ਅਤੇ ਮੁੱਹਲਾ ਨਿਵਾ-ਸੀਆਂ ਨੇ ਸਾਧਾਂ-ਸੰਤਾਂ ਅਤੇ ਤਾਂਤਰਿਕਾਂ ਵੱਲ ਭੱਜਣਾ ਸ਼ੁਰੂ ਕਰ ਦਿੱਤਾ । ਕਈ ਤਾਂਤਰਿਕ ਆਏ । ਸਾਰਿਆਂ ਨੇ ਆਪਣੇ-2 ਢੰਗ ਨਾਲ ਪੂਜਾ-ਪਾਠ ਕੀਤਾ ਪ੍ਰੰਤੂ ਅੱਗ ਲੱਗਣ ਦਾ ਸਿਲਸਿਲਾ ਉਵੇਂ ਚਲੱਦਾ ਰਿਹਾ । ਲੁਧਿਆਣੇ ਦੇ ਇਕ ਤਾਂਤਰਿਕ ਮੁਹੰਮਦ ਸਲੀਮ ਖਾਨ ਨੇ ਮੁੱਹਲੇ ਵਿਚ ਇਹ ਕਹਿਕੇ ਦਹਿਸ਼ਤ ਹੋਰ ਵੀ ਫੈਲਾ ਦਿੱਤੀ ਕਿ ਇਥੇ 'ਭੂਤਾਂ' ਦਾ ਇਕ ਜੋੜਾ ਰਹਿੰਦਾ ਹੈ ਅਤੇ ਹੁਣ ਉਹਨਾਂ ਦੇ ਇਕ ਬੱਚਾ ਵੀ ਪੈਦਾ ਹੋ ਚੁੱਕਾ ਹੈ । ( ਭੂਤਾਂ ਦੇ ਘਰ ਬੱਚਾ" ! ਹੈ ਨਾਂ ਕਮਾਲ ਦੀ ਗੱਲ ।) ਜੋ ਕਿ ਇਸ ਘਰ ਵਿਚ ਹੀ ਨਹੀਂ ਸਗੋਂ ਆਸ-ਪਾਸ ਦੇ ਘਰਾਂ ਵਿਚ ਵੀ ਅੱਗ ਲਗਾ ਸਕਦੇ

ਹਨ। ਇਸ ਤੋਂ ਡਰਦਿਆਂ ਸਾਰਿਆਂ ਦੁਕਾਨਦਾਰਾਂ ਨੇ ਦੁਕਾਨਾਂ ਬੰਦ ਕਰ ਦਿੱਤੀਆਂ ਅਤੇ ਮੁੱਹਲੇ ਦੇ ਕੁੱਝ ਲੋਕਾਂ ਨੇ ਤਾਂਤਰਿਕ ਨੂੰ ਇਸ 'ਭੂਤ' ਨੂੰ ਜਲਦੀ ਕਾਬੂ ਕਰਨ ਲਈ ਕਿਹਾ। ਤਾਂਤਰਿਕ ਖਾਨ ਨੇ ਉਹਨਾਂ ਤੋਂ 17000/- ਰੁ: ਦੀ ਮੰਗ ਕੀਤੀ, ਪਰ ਸੌਦਾ 7000/- ਰੁ: ਵਿਚ ਨਿਪਟਾ ਕੇ 6000/- ਰੁ: ਖਾਨ ਨੂੰ ਨਗਦ ਦੇ ਦਿੱਤੇ ਗਏ ਅਤੇ 1000/- ਰੁ: ਬਾਅਦ ਵਿਚ ਦੇਣ ਦਾ ਵਾਅਦਾ ਕੀਤਾ ਗਿਆ। ਤਾਂਤਰਿਕ ਖਾਨ ਵਲੋਂ ਉੱਥੇ ਸਾਧਾਰਣ ਜਾਦੂ ਦੇ ਟ੍ਰਿਕ ਜਿਵੇਂ ਹਥੇਲੀ ਵਿਚ ਸਿੱਕਾ ਗਰਮ ਕਰਨਾ ਅਤੇ ਨਿੰਬੂ ਵਿਚੋਂ ਖੂਨ ਕਢਣਾ, ਦਿਖਾ ਕੇ ਕੁੱਝ ਦੇਰ ਡਰਾਮਾ ਕੀਤਾ ਗਿਆ। ਲੋਕਾਂ ਨੂੰ ਇਹ ਜਚਾਉਣ ਤੋਂ ਬਾਅਦ ਕਿ ਭੂਤ ਉਸਨੇ ਕਾਬੂ ਕਰ ਲਏ ਹਨ ਅਤੇ ਉਹਨਾਂ ਦਾ ਗਲਾ ਵੱਢ ਦਿੱਤਾ ਗਿਆ ਹੈ, ਹੁਣ ਇਸ ਘਰ ਵਿਚ ਅੱਗ ਨਹੀਂ ਲੱਗ ਸਕਦੀ ਉਹ 6000/- ਰੁ: ਨਗਦ ਦੇ ਨਾਲ-2 ਉਸ ਘਰ ਵਿਚੋਂ ਇਕ ਘੜੀ ਵੀ ਲੁਹਾ ਕੇ ਲੈ ਗਿਆ। ਪ੍ਰੰਤੂ ਤਾਂਤਰਿਕ ਦੇ ਉਥੋਂ ਜਾਣ ਤੋਂ ਇਕ ਘੰਟਾ ਬਾਅਦ ਹੀ ਫਿਰ ਅੱਗ ਲੱਗ ਗਈ।

**ਤਰਕਸ਼ੀਲਾਂ ਦਾ ਕੇਸ ਨੂੰ ਆਪਣੇ ਹੱਥ ਵਿਚ ਲੈਣਾ :-**

ਅਖਬਾਰਾਂ ਵਿਚ ਖਬਰ ਪੜ੍ਹਨ ਤੋਂ ਬਾਅਦ 'ਤਰਕਸ਼ੀਲ ਸੁਸਾਇਟੀ ਪੰਜਾਬ' [ਰਜਿ] ਦੀ ਲੁਧਿਆਣਾ ਇਕਾਈ ਦੇ ਪ੍ਰਧਾਨ ਦਲਬੀਰ ਸਿੰਘ, ਸਕੱਤਰ ਅਸ਼ੋਕ ਕੁਮਾਰ, ਲਾਭ ਸਿੰਘ ਅਤੇ ਜਗਤਾਰ ਸਿੰਘ ਤੇ ਅਧਾਰਤ ਚਾਰ ਮੈਂਬਰੀ ਟੀਮ ਵਿਗਿਆਨਕ ਜਾਂਚ ਪੜਤਾਲ ਲਈ ਸੰਬੰਧਿਤ ਘਰ ਪਹੁੰਚੀ। ਤਰਕਸ਼ੀਲਾਂ ਨੇ ਸੰਬੰਧਤ ਕੇਸ ਨੂੰ ਆਪਣੇ ਹੱਥ ਵਿਚ ਲੈਣ ਤੋਂ ਪਹਿਲਾਂ ਮੁੱਹਲਾ ਨਿਵਾਸੀਆਂ ਨਾਲ ਵੀ ਗੱਲਬਾਤ ਕੀਤੀ ਅਤੇ ਉਹਨਾਂ ਨੂੰ ਤਰਕਸ਼ੀਲ ਸੁਸਾਸਿਟੀ ਦੀ ਸਮਝ ਅਤੇ ਕੰਮ ਢੰਗ ਬਾਰੇ ਜਾਣਕਾਰੀ ਦਿੱਤੀ ਗਈ। ਸੰਖੇਪ ਜਾਣਕਾਰੀ ਤੋਂ ਬਾਅਦ,, ਘਰ ਵਾਲਿਆਂ ਅਤੇ ਮੁੱਹਲਾ ਨਿਵਾਸੀਆਂ ਤੋਂ ਸਹਿਯੋਗ ਦੇਣ ਦਾ ਭਰੋਸਾ ਲੈ ਕੇ ਤਰਕਸ਼ੀਲਾਂ ਨੇ ਜਾਂਚ-ਪੜਤਾਲ ਅਰੰਭ ਕਰ ਦਿੱਤੀ। ਮੁੱਢਲੀ ਜਾਂਚ-ਪੜਤਾਲ ਤੋਂ ਬਾਅਦ ਇਹ ਗੱਲ ਸਾਹਮਣੇ ਆਈ ਕਿ ਘਰ ਵਿਚ ਅੱਗ ਲੱਗਣ ਦੇ ਨਾਲ-2 ਅਖੌਤੀ 'ਭੂਤ' ਵਲੋਂ ਸ਼ਬਜੀ, ਰੋਟੀਆਂ, ਗੁੱਝਿਆ ਆਟਾ, ਫਲ ਆਦਿ ਵੀ ਗਾਇਬ ਕੀਤੇ ਜਾਂਦੇ ਹਨ। ਕਈ ਵਾਰ ਦੁੱਧ ਵੀ ਡੋਲ੍ਹ ਜਾਂ ਖਰਾਬ ਕਰ ਦਿੱਤਾ ਜਾਂਦਾ ਹੈ ਅਤੇ ਘਰ ਦੀ ਮੁੱਖੀ ਸ਼੍ਰੀਮਤੀ ਊਸ਼ਾ ਰਾਣੀ ਨੂੰ ਬਾਹਰੋਂ ਕੁੰਡਾ ਮਾਰ ਕੇ ਕਮਰੇ ਵਿਚ ਬੰਦ ਕਰ ਦਿੱਤਾ ਜਾਂਦਾ ਹੈ। ਦੁੱਧ ਵਿਚ ਹਲਦੀ, ਲੂਣ ਮਿਰਚ ਪੈਣ ਅਤੇ ਦੁੱਧ ਡੁਲ੍ਹਣ ਦੀ ਇਕ ਘਟਨਾ ਤਰਕਸ਼ੀਲਾਂ ਦੇ ਉੱਥੇ ਬੈਠਿਆਂ ਵੀ ਘਟੀ। ਆਖਿਰ ਪੰਜ ਘੰਟੇ ਦੀ ਲੰਬੀ ਜਾਂਚ-ਪੜਤਾਲ ਤੋਂ ਬਾਅਦ ਦੋਸ਼ੀ ਵਿਅਕਤੀ ਲੱਭ ਲਿਆ ਗਿਆ। ਜਿਹੜਾ ਕਿ ਕਿਸੇ ਮਾਨਸਿਕ ਦਬਾਅ ਕਰਕੇ ਇਹੋ ਜਿਹੀਆਂ ਘਟਨਾਵਾਂ ਕਰ ਰਿਹਾ ਸੀ। ਉਸਨੂੰ ਉਸਦੀ ਸਮੱਸਿਆ ਹੱਲ ਕਰਵਾਉਣ ਦਾ ਵਿਸ਼ਵਾਸ ਦਿਵਾਕੇ ਉਸਾਰੂ ਸੁਝਾਅ ਦਿੱਤੇ ਗਏ। ਇਕ ਦਿਨ ਪਹਿਲਾਂ ਗਾਇਬ ਹੋਇਆ ਗੁੱਝਿਆ ਹੋਇਆ ਆਟਾ ਅਤੇ ਅੰਬਾਂ ਦੀ ਥਾਂ ਉਹਨਾਂ ਦੀਆਂ ਗੁਠਲੀਆਂ ਵੀ ਘਰ ਦੇ ਸਟੋਰ ਵਿਚੋਂ ਹੀ ਲੱਭ ਦਿਤੀਆਂ ਗਈਆਂ। ਉਸ ਦਿਨ ਤੋਂ ਬਾਦ ਅੱਜ ਤੱਕ ਕੋਈ ਵੀ ਘਟਨਾ ਨਹੀਂ ਵਾਪਰੀ।

**ਤਾਂਤਰਿਕਾਂ ਤੋਂ ਮੁਆਫੀ ਮੰਗਵਾਉਣੀ :-**

ਭੂਤਾਂ-ਪ੍ਰੇਤਾਂ ਦਾ ਰਹੱਸ ਸਮਝ ਆਉਣ ਅਤੇ ਘਟਨਾਵਾਂ ਬੰਦ ਹੋਣ ਤੋਂ ਬਾਅਦ ਮੁੱਹਲਾ ਨਿਵਾਸੀਆਂ ਵੱਲੋਂ ਤਰਕਸ਼ੀਲਾਂ ਨੂੰ ਲਿਖਤੀ ਅਪੀਲ ਕੀਤੀ ਗਈ ਕਿ ਤਾਂਤਰਿਕ ਦੁਆਰਾ ਠੱਗੇ 6000/- ਰੁ: ਅਤੇ ਇਕ ਘੜੀ ਉਹਨਾਂ ਨੂੰ ਵਾਪਿਸ ਕਰਵਾਏ ਜਾਣ। ਤਰਕਸੀਲਾਂ ਨੇ ਤਾਂਤਰਿਕ ਨਾਲ ਸੰਪਰਕ ਕਰਕੇ ਉਸ ਨੂੰ ਕਿਹਾ ਕਿ ਜਾਂ ਤਾਂ ਉਹ ਲੋਕਾਂ ਦੇ ਇਕੱਠ ਵਿਚ ਆਪਣੀ ਸ਼ਕਤੀ ਦਿਖਾਕੇ ਸੁਸਾਇਟੀ ਵਲੋਂ ਰੱਖਿਆ 100000/- ਰੁ: ਦਾ ਇਨਾਮ ਜਿੱਤੇ ਜਾਂ ਫਿਰ ਮੁੱਹਲਾ ਨਿਵਾਸੀਆਂ ਤੋਂ ਡਰਾ ਧਮਕਾ ਕੇ ਲਿਆ 6000/- ਰੁ: ਅਤੇ ਘੜੀ ਉਹਨਾਂ ਨੂੰ ਵਾਪਿਸ ਕਰੇ। ਥੋੜੀ ਨਾ-ਨੁੱਕਰ ਤੋਂ ਬਾਅਦ ਉਸਨੇ ਲੋਕਾਂ ਦੇ ਇਕੱਠ ਵਿਚ 6000/- ਰੁ: ਅਤੇ ਘੜੀ ਤਰਕਸ਼ੀਲਾਂ ਨੂੰ ਵਾਪਿਸ ਕੀਤੇ। ਨਾਲ ਹੀ ਲਿਖਤੀ ਤੌਰ ਤੇ ਮੁਆਫ਼ੀ ਮੰਗਦੇ ਹੋਏ ਅੱਗੇ ਤੋਂ ਅਜਿਹੇ ਕੰਮ ਕਰਨ ਤੋਂ ਤੌਬਾ ਕੀਤੀ।

ਬਾਅਦ ਵਿਚ ਮੁੱਹਲਾ ਨਿਵਾਸੀਆਂ ਦੇ ਇੱਕਠ ਵਿਚ ਰੁਪਏ ਅਤੇ ਘੜੀ ਸ੍ਰੀ ਕੀਮਤੀ ਲਾਲ ਮਲਹੋਤਰਾ ਨੂੰ ਵਾਪਿਸ ਕੀਤੇ ਗਏ। ਸ੍ਰੀ ਮਲਹੋਤਰਾ ਨੇ ਮੁੱਹਲਾ ਨਿਵਾਸੀਆਂ ਵੱਲੋਂ ਤਰਕਸ਼ੀਲਾਂ ਦਾ ਧੰਨਵਾਦ ਕੀਤਾ, ਜਿਹਨਾਂ ਨੇ ਇਸ ਘਟਨਾ ਦਾ ਵਿਗਿਆਨਕ ਹੱਲ ਕਰਕੇ, ਤਾਂਤਰਿਕਾਂ ਵੱਲੋਂ ਫੈਲਾਈ ਦਹਿਸ਼ਤ ਨੂੰ ਦੂਰ ਕੀਤਾ। —ਅਸ਼ੋਕ ਕੁਮਾਰ

> ਗਲਤ ਵਿਚਾਰਾਂ ਦਾ ਵਹਾਅ ਲਗਾਤਾਰ ਚਲ ਰਿਹਾ ਹੈ, ਇਸ ਲਈ ਸਹੀ ਵਿਚਾਰਾਂ ਦੇ ਨਿਰੰਤਰ ਪ੍ਰਵਾਹ ਦੀ ਲੋੜ ਹੈ।
>
> —ਅਗਿਆਤ





# ਜੋਤਿਸ਼ੀ ਦਾ ਭਵਿੱਖ

ਘਟਨਾ ਤਿੰਨ ਕੁ ਸਾਲ ਪਹਿਲਾਂ ਦੀ ਹੈ। ਸਰਦੀ ਦੀ ਰੁੱਤ ਸੀ ਤੇ ਸਵੇਰ ਦਾ ਸਮਾਂ। ਬੱਸ ਅੱਡਾ ਬਠਿੰਡਾ ਦੇ ਬਾਹਰ ਇਕ ਜੋਤਸ਼ੀ ਨੇ ਫੁੱਟਪਾਥ ਉੱਪਰ ਅਜੇ ਆਪਣੀ 'ਦੁਕਾਨ' ਲਾਈ ਹੀ ਸੀ ਕਿ ਮੁਕਤਸਰ ਡਿੱਪੂ ਦੀ ਇੱਕ ਬੱਸ ਉਥੇ ਆ ਕੇ ਰੁਕੀ। ਇਕ ਦਮ ਬੱਸ ਵਿਚੋਂ ਉੱਤਰੇ ਡਰਾਈ-ਵਰ ਤੇ ਕੰਡਕਟਰ ਨੇ ਧੂਫ਼-ਬੱਤੀ ਕਰ ਰਹੇ ਜੋਤਸ਼ੀ ਨੂੰ ਕੁੱਟਣਾ ਸ਼ੁਰੂ ਕਰ ਦਿੱਤਾ। ਜਿਵੇਂ ਕਿ ਅਕਸਰ ਹੁੰਦਾ ਹੀ ਹੈ, ਕੁੱਝ ਰਾਹਗੀਰ ਤਮਾਸ਼ਬੀਨ ਬਣ ਕੇ ਜੋਤਸ਼ੀ ਉਪਰ ਅਚਾਨਕ ਪਈ ਇਸ ਬਿਪਤਾ ਨੂੰ ਦੇਖਨ ਲੱਗੇ। ਇਤਫਾਕ ਵੱਸ ਮੈਂ ਵੀ ਉਥੋਂ ਹੀ ਲੰਘ ਰਿਹਾ ਸੀ। ਮੈਂ ਇਕ ਦੋ ਹੋਰ ਸੱਜਣਾਂ ਦੇ ਸਹਿਯੋਗ ਨਾਲ ਝਗੜਾ ਬੰਦ ਕਰਵਾਇਆ ਤੇ ਲੜਾਈ ਦਾ ਕਾਰਣ ਪੁੱਛਿਆ।

"ਬਾਈ ਸਾਡੀ ਬੁੜ੍ਹੀ (ਮਾਂ) ਬਿਮਾਰ ਰਹਿੰਦੀ ਸੀ," ਹਫ਼ੇ ਹੋਏ ਕੰਡਕਟਰ ਨੇ ਦੱਸਣਾ ਸ਼ੁਰੂ ਕੀਤਾ, "ਅਸੀ ਬਥੇਰਾ' ਲਾਜ ਕਰਾਇਆ ਪਰ ਕੋਈ ਫਾਇਦਾ ਨਾ ਹੋਇਆ ਇਕ ਦਿਨ ਇਥੇ ਰੇਹੜੀ' ਤੇਚਾਹ ਪੀਂਦਿਆਂ ਨੂੰ ਇਹ ਬ੍ਰਾਹਮਣ (ਜੋਤਸ਼ੀ) ਟੱਕਰ ਪਿਆ। ਗੱਲਾਂ ਗੱਲਾਂ'ਚ ਇਹ ਕਹਿੰਦਾ ਬਈ ਮੈਂ ਇਕ ਪੁੜੀ ਦੇਊਂ ਤੇ ਇਕ ਮੰਤਰ ਲਿਖ ਕੇ ਦੇਊਂ, ਥੋਡੀ ਬੁੜ੍ਹੀ ਠੀਕ ਹੋ ਜੂ ਪਰ ਦਕਸ਼ਣਾ ਪੰਦਰਾਂ ਰੁਪਏ ਦੇਣੀ ਪਊ। ਮੈਂ ਪੁੜ੍ਹੀ ਤੇ ਮੰਤਰ ਲੈ ਲਿਆ ਤੇ ਇਹਨੂੰ ਪੰਦਰਾਂ ਦੀ ਥਾਂ ਵੀਹ ਰੁਪਏ ਦੇ ਦਿੱਤੇ।" ਕੰਡਕਟਰ ਨੇ ਇਕ ਪਲ ਰੁਕ ਕੇ ਲੰਮਾ ਸਾਹ ਲਿਆ ਤੇ ਫਿਰ ਬੋਲਿਆ, "ਬਾਈ ਮੈਂ ਜਾਣ ਸਾਰ ਬੁੜ੍ਹੀ ਨੂੰ ਪੁੜ੍ਹੀ ਦੇ ਦਿੱਤੀ ਤੇ ਮੰਤਰ ਉਸਦੀ ਬਾਂਹ ਨਾਲ ਬੰਨ੍ਹ ਦਿੱਤਾ। ਦੂਜੇ ਦਿਨ ਮਾਈ ਚਲਾਣਾ ਕਰ ਗਈ। ਬਾਈ ਇਹਨੇ ਸਾਲੇ ਮੇਰੇ ਨੇ ਸਾਡੀ ਬੁੜ੍ਹੀ ਮਾਰਤੀ" ਇਹ ਕਹਿੰਦਿਆਂ ਹੀ ਉਹ ਫਿਰ ਝਈ ਲੈਕੇ ਜੋਤਸ਼ੀ ਨੂੰ ਜਾ ਚੁੰਬੜਿਆ ਤੇ ਘਸੁੰਨਾਂ ਮੁੱਕੀਆਂ ਨਾਲ ਉਸਦੀ ਸੇਵਾ ਕਰਨ ਲੱਗ ਪਿਆ। ਅਸੀਂ ਕੁੱਝ ਜਣਿਆਂ ਨੇ ਮਸਾਂ ਜੋਤਸ਼ੀ ਦਾ ਖਹਿੜ੍ਹਾ ਛੁਡਾਇਆ। ਘਰੋਂ ਖਾਲੀ ਜੇਬ ਆਏ ਜੋਤਸ਼ੀ ਨੇ ਚਾਹ ਵਾਲੇ ਤੋਂ ਵੀਹ ਰੁਪਏ ਉਧਾਰੇ ਲੈ ਕੇ ਕੰਡਕਟਰ ਨੂੰ ਦਿੱਤੇ ਤੇ ਆਪਣੀ ਜਾਨ ਛੁੜਾਈ।

ਮੈਂ ਜੋਤਸ਼ੀ ਨਾਲ 'ਹਮਦਰਦੀ" ਦਿਖਾਉਂਦਿਆਂ ਲੋਕਾਂ ਦੇ ਜੁੜੇ ਇਕੱਠ'ਚ ਉਸਤੋਂ ਪੁੱਛਿਆ, "ਪੰਡਤ ਜੀ ਸਾਰਾ ਦਿਨ ਲੋਕਾਂ ਦੇ ਭਵਿੱਖ ਬਾਰੇ ਟੇਵੇ ਲਾਉਂਦੇ ਰਹਿੰਦੇ ਹੋ ਪਰ ਅੱਜ ਤੁਹਾਨੂੰ ਪਤਾ ਕਿਉਂ ਨਹੀਂ ਲੱਗਿਆ ਕਿ ਮੁਕਤਸਰ ਤੋਂ "ਰਾਹੂ-ਕੇਤੂ" (ਕੰਡਕਟਰ-ਡਰਾਈਵਰ) ਤੁਹਾਡੀ ਸੇਵਾ ਲਈ ਆ ਰਹੇ ਹਨ?" ਸ਼ਰਮਸ਼ਾਰ ਹੋਇਆ ਜੋਤਸ਼ੀ ਚੁੱਪ ਸੀ।

—ਰਣਧੀਰ ਗਿੱਲਪੱਤੀ

# ਹਨੂੰਮਾਨ ਦੀ ਲੱਤ ਸੜ ਗਈ

ਇਕ ਵਾਰ ਮੈਂ ਆਪਣੇ ਇਕ ਅਧਿਆਪਕ ਦੋਸਤ ਦੇ ਘਰ ਗਿਆ। ਕਮਰੇ ਦੇ ਇਕ ਕੋਨੇ ਵਿਚ ਇਕ ਆਲ੍ਹਾ ਸੀ। ਇਸ ਵਿਚ ਇਕ ਹਨੂੰਮਾਨ ਦੀ ਮੂਰਤੀ ਰੱਖੀ ਹੋਈ ਸੀ ਜਿਸ ਅੱਗੇ ਹਰ ਰੋਜ਼ ਧੂਫ ਤੇ ਜੋਤ ਜਗਾਈ ਜਾਂਦੀ ਸੀ। ਆਲੇ ਅੱਗੇ ਪਰਦੇ ਵਾਂਗ ਇਕ ਲਾਲ ਰੰਗ ਦਾ ਕਪੜਾ ਵੀ ਲਾਇਆ ਸੀ। ਮੇਰੇ ਮਨ ਅੰਦਰ ਉਸਨੂੰ ਦੇਖਣ ਦੀ ਉਤਸੁਕਤਾ ਜਾਗੀ। ਜਦੋਂ ਮੈਂ ਕੱਪੜਾ ਉਠਾ ਕੇ ਦੇਖਿਆ ਤਾਂ ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ। ਵਿਚਾਰੇ ਹਨੂੰਮਾਨ ਦੀ ਇਕ ਲੱਤ ਸੜੀ ਪਈ ਸੀ। ਜੋਤ ਜਾਂ ਧੂਫ ਦੇ ਸੇਕ ਨਾਲ ਲੱਤ ਗੋਡੇ ਤੋਂ ਹੇਠਾਂ ਤੱਕ ਸੜ੍ਹੀ ਪਈ ਸੀ। ਮੈਂ ਆਪਣੇ ਦੋਸਤ ਨਾਲ ਹਨੂੰਮਾਨ ਦੀ ਸ਼ਕਤੀ ਦੀ ਗੱਲ ਕੀਤੀ ਪਰ ਉਹ ਨਿਰੁੱਤਰ ਸੀ।

ਜੋ ਦੇਵਤਾ ਆਪਣੀ ਲੱਤ ਬਚਾ ਕੇ ਨਹੀਂ ਰੱਖ ਸਕਿਆ, ਓਹ ਆਪਣੇ ਭਗਤਾਂ ਦੀ ਕੀ ਰੱਖਿਆ ਕਰੇਗਾ। ਅੰਧਵਿਸ਼ਵਾਸ਼ੀ ਸ਼ਰਧਾਲੂਆਂ ਨੂੰ ਇਸਤੋਂ ਸਿੱਖਿਆ ਲੈਣੀ ਚਾਹੀਦੀ ਹੈ।

– ਰਾਂਝਾ ਰਾਮ

## ਸਹਾਇਤਾ

ਨਰਿੰਦਰ ਅਤੇ ਦਵਿੰਦਰ ਦੇ ਵਿਆਹ ਦੀ ਖੁਸ਼ੀ ਵਿਚ 100/-

ਸਰਕਾਰ ਦੀ ਤਾਕਤ ਆਮ ਲੋਕਾਂ ਦੀ ਅਨਪੜ੍ਹਤਾ ਅਤੇ ਅਗਿਆਨਤਾ ਉੱਪਰ ਟਿਕੀ ਹੁੰਦੀ ਹੈ।

—ਲਿਉ ਤਾਲਸਤਾਇ

# ਸਰਗਰਮੀਆਂ

### ਤਰਕਸ਼ੀਲ ਪ੍ਰੋਗਰਾਮ

ਰੇਲ ਕੋਚ ਫੈਕਟਰੀ ਕਪੂਰਥਲਾ ਵਿਖੇ ਇਥੋਂ ਦੀ ਸਥਾਨਕ ਇਕਾਈ ਵਲੋਂ ਇਕ ਤਰਕਸ਼ੀਲ ਪਰੋਗਰਾਮ ਕਰਵਾਇਆ ਗਿਆ। ਪਰੋਗਰਾਮਾਂ ਦੀ ਸ਼ੁਰੂਆਤ ਜਗਮੋਹਨ ਲੋਹੀਆਂ ਅਤੇ ਸਾਥੀਆਂ ਦੇ ਗੀਤਾਂ ਨਾਲ ਹੋਈ। ਸਥਾਨਕ ਸੀਨੀਅਰ ਸੈਕੰਡਰੀ ਸਕੂਲ ਦੇ ਬੱਚਿਆਂ ਵਲੋਂ ਨਾਟਕ 'ਸਿਉਂਕ ਖੇਡਿਆ ਗਿਆ । ਭਾਅ ਜੀ ਗੁਰਸ਼ਰਨ ਦੀ ਨਾਟਕ ਟੀਮ ਵਲੋਂ ਤਿੰਨ ਨਾਟਕ 'ਚਿੜੀ ਤੇ ਕਾਂ' 'ਇਜਤਦਾਰ ਮੰਗਤੇ' ਅਤੇ ਰਾਹਤ ਖੇਡੇ ਗਏ। ਲੋਕ ਕਲਾ ਮੰਚ, ਆਰ, ਸੀ. ਐਫ ਵਲੋਂ ਨਾਟਕ' ਹਰ ਇਕ ਨੂੰ ਜਿਉਣ ਦਾ ਹੱਕ ਚਾਹੀਦਾ ਹੈ' ਖੇਡਿਆ ਗਿਆ । ਤਰਕਸ਼ੀਲ ਸੁਸਾਇਟੀ ਪੰਜਾਬ ਦੇ ਪ੍ਰਧਾਨ ਸ਼੍ਰੀ ਰਾਜਿੰਦਰ ਭਦੌੜ ਵਲੋਂ ਜਾਦੂ ਦੇ ਟਰਿਕਾਂ ਦੇ ਨਾਲ ਆਪਣੀ ਤਕਰੀਰ ਵਿਚ ਪਾਖੰਡੀ ਸਾਧਾਂ ਸੰਤਾਂ ਅਤੇ ਜੋਤਸ਼ੀਆਂ ਸਿਆਣਿਆਂ ਆਦਿ ਤੋਂ ਦੂਰ ਰਹਿਣ ਦੀ ਪ੍ਰੇਰਣਾ ਦਿੱਤੀ । ਸਟੇਜ ਦੀ ਕਾਰਵਾਈ ਸ਼੍ਰੀ ਅਮਰੀਕ ਸਿੰਘ ਨੇ ਨਿਭਾਈ।

**ਭੈਣੀ ਮਹਿਰਾਜ (ਬਡਵਰ) ਵਿਖੇ ਤਰਕਸ਼ੀਲ ਪੈੜਾਂ :**

ਤਰਕਸ਼ੀਲ ਸੁਸਾਇਟੀ ਦੀ ਸੰਗਰੂਰ ਇਕਾਈ ਵਲੋਂ ਸੰਗਰੂਰ ਤਹਿਸੀਲ ਦੇ ਪਿੰਡ ਭੈਣੀ ਮਹਿਰਾਜ ਵਿਖੇ ਇਕ ਭਰਵਾਂ ਤਰਕਸ਼ੀਲ ਪਰੋਗਰਾਮ ਪੇਸ਼ ਕੀਤਾ। ਇਸ ਪਰੋਗਰਾਮ ਦੇ ਮੁਖ ਮਹਿਮਾਨ ਸ਼੍ਰੀ ਮਤੀ ਅਸੀਮਾਂ ਸਾਹੀਵਾਲ ਕਨਵੀਨਰ ਭਾਰਤ ਜਨ-ਵਿਗਿਆਨ ਜਥਾ ਉਤਰੀ ਜੋਨ ਸਨ ਅਤੇ ਪ੍ਰਧਾਨਗੀ ਸ਼੍ਰੀਮਤੀ ਨਮਰਤਾ ਕਲਸੀ ਚਿਅਰਪਰਸਨ ਰੈਡ ਕਰਾਸ ਹਸਪਤਾਲ ਸ਼ਾਖਾ ਸੰਗਰੂਰ ਨੇ ਕੀਤੀ। ਮਾਛੀਵਾੜਾ ਕਲਾ ਮੰਚ ਵਲੋਂ ਨਾਟਕ ਖੇਡੇ ਗਏ ਅਤੇ ਤਰਕਸ਼ੀਲ ਸੁਸਾਇਟੀ ਸੰਗਰੂਰ ਦੇ ਪ੍ਰਧਾਨ ਡਾ. ਅਮਰਜੀਤ ਸਿੰਘ ਵਲੋਂ ਮਾਨਸਿਕ ਰੋਗਾਂ ਤੇ ਤਕਰੀਰ ਕੀਤੀ। ਤਰਕਸ਼ੀਲ ਸੁਸਾਇਟੀ ਪੰਜਾਬ ਦੇ ਪ੍ਰਧਾਨ ਸ਼੍ਰੀ ਰਾਜਿੰਦਰ ਭਦੌੜ ਅਤੇ ਗੁਰਜੀਤ ਸਿੰਘ ਜੰਟਾ ਵਲੋਂ ਜਾਦੂ ਦੇ ਟਰਿਕ ਦਿਖਾਏ ਗਏ।

**ਖਮਾਣੋਂ ਇਕਾਈ ਵਲੋਂ ਵੱਖ ਵੱਖ ਪਰੋਗਰਾਮ ।**

ਤਰਕਸ਼ੀਲ ਸੁਸਾਇਟੀ ਪੰਜਾਬ (ਇਕਾਈ ਖਮਾਣੋਂ) ਵਲੋਂ ਆਪਣੇ ਇਲਾਕੇ ਵਿਚ ਜਿਥੇ ਇਨਕਲਾਬੀ ਨਾਟਕ ਕਰਵਾਏ ਗਏ ਉਸਦੇ ਨਾਲ ਨਾਲ ਜਾਦੂ ਦੇ ਟਰਿੱਕ ਅਤੇ ਅਨੇਕਾਂ ਕੇਸ ਹੱਲ ਕੀਤੇ ਗਏ। ਸਕੂਲਾਂ ਵਿਚ ਵੀ ਪਰੋਗਰਾਮ ਦਿੱਤੇ ਗਏ।

**ਰੋਪੜ ਇਕਾਈ ਵਲੋਂ ਪੋਸ਼ਟਰਾਂ ਦੀ ਮੁਹਿਮ :**

ਇਕਾਈ ਰੋਪੜ ਵਲੋਂ ਸਾਰੇ ਇਲਾਕੇ ਵਿਚ ਦੋ ਕਿਸਮਾਂ ਦੇ ਲੀਫ ਲੈਟ 'ਬਾਬਿਆਂ' ਨੂੰ ਚੈਲਿੰਜ ਕਰਦੇ ਵੰਡ ਗਏ। ਇੱਕਫੂਲ ਸਾਇਜ ਦਾ ਪੋਸਟਰ ਵੱਡੀ ਗਿਣਤੀ ਵਿਚ ਸਾਰੇ ਇਲਾਕੇ ਵਿਚ ਲਾਇਆ ਗਿਆ। ਇਸਤੋਂ ਇਲਾਵਾ ਬੱਸਾਂ ਵਿਚ ਤਰਕਸੀਲਤਾ ਨੂੰ ਪ੍ਰਚਾਰਦੇ ਅਤੇ ਪਾਖੰਡੀਆਂ ਨੂੰ ਚੈਲਿੰਜ ਕਰਦੇ ਸੈਂਕੜੇ ਸਟਿਕਰ ਲਾਏ ਗਏ। ਇਸਤੋਂ ਇਲਾਵਾ ਹਿਮਾਚਲ ਪ੍ਰਦੇਸ਼ ਵਿਚ ਮੁਹਿੰਮ ਤੇਜ ਕੀਤੀ ਗਈ।

### ਇਕਾਈ ਲੁਧਿਆਣਾ

21 ਸਤੰਬਰ ਨੂੰ ਪੀ. ਏ. ਯੂ ਲੁਧਿਆਣਾ ਵਿਖੇ ਲੱਗੇ ਕਿਸਾਨ ਮੇਲੇ'ਚ ਇਕਾਈ ਲੁਧਿਆਣਾ ਨੇ ਕਿਤਾਬਾਂ ਦੀ ਸਟਾਲ ਲਾਈ ਜਿੱਥੇ 4500 ਰੁਪਏ ਦਾ ਤਰਕਸ਼ੀਲ ਸਾਹਿਤ ਲੋਕਾਂ ਨੇ ਖਰੀਦਿਆ। ਦਲਬੀਰ ਸਿੰਘ, ਅਸ਼ੋਕ ਕੁਮਾਰ ਤੇ ਟਾਜਿੰਦਰ ਭਦੌੜ ਨੇ ਹੱਥ ਦੀ ਸਫਾਈ ਦੇ ਟ੍ਰਿਕ ਪੇਸ਼ ਕੀਤੇ।

24 ਸਤੰਬਰ ਨੂੰ ਪਿੰਡ ਕੁੱਬਾ ਵਿਖੇ ਦੁੱਧ ਉਤਪਾਦਕ ਸਹਿਕਾਰੀ ਸਭਾ ਦੇ ਬੋਨਸ ਵੰਡ ਸਮਾਗਮ ਦੇ ਮੌਕੇ ਤੇ ਦਲਬੀਰ ਸਿੰਘ ਨੇ ਮੈਜਿਕ ਸ਼ੋਅ ਦਾ ਪਰੋਗਰਾਮ ਦਿੱਤਾ ਤੇ ਤਰਕਸ਼ੀਲ ਸਾਹਿਤ ਵੀ ਵੇਚਿਆ।

29 ਸਤੰਬਰ ਨੂੰ ਇਕਾਈ ਲੁਧਿਆਣਾ ਨੇ ਦੋਰਾਹਾ ਦੇ ਸਹਿਯੋਗ ਨਾਲ ਛਪਾਰ ਦੇ ਮੇਲੇ'ਤੇ ਪ੍ਰਦਸ਼ਨੀ ਲਾਈ ਜਿਸ ਵਿਚ ਰਜਿੰਦਰ ਭਦੌੜ, ਕ੍ਰਿਸ਼ਨ ਬਰਗਾੜੀ, ਅਸ਼ੋਕ ਕੁਮਾਰ ਤੇ ਦਲਬੀਰ ਸਿੰਘ ਨੇ ਪ੍ਰਭਾਵਸ਼ਾਲੀ ਮੈਜਿਕ ਸ਼ੋਅ ਦਾ ਪ੍ਰੋਗਰਾਮ ਦਿੱਤਾ। ਮੇਲੇ ਵਿਚ ਲਾਈ ਗਈ ਸੁਸਾਇਟੀ ਦੀ ਸਟਾਲ ਤੋਂ 4400 ਰੁਪਏ ਦੀ ਕੀਮਤ ਦਾ ਸਾਹਿਤ ਵਿਕਿਆ।

## ਸ਼ੋਕ ਸਮਾਚਾਰ

**ਅਦਾਰਾ ਤਰਕਸ਼ੀਲ ਪ੍ਰਸਿੱਧ ਮਾਰਕਸਵਾਦੀ ਅਲੋਚਕ ਪ੍ਰੋ. ਕਿਸ਼ਨ ਸਿਘ ਅਤੇ ਕਹਾਣੀਕਾਰ ਜਰਨੈਲਪੁਰੀ ਦੀ ਅਚਾਨਕ ਮੌਤ ਤੇ ਦੁੱਖ ਦਾ ਇਜਹਾਰ ਕਰਦਾ ਹੈ। ਉਹਨਾਂ ਦਾ ਵਿਛੜਨਾ ਸਾਹਿਤਕ ਅਤੇ ਅਲਚਨਾ ਦੇ ਖੇਤਰ ਵਿਚ ਕਾਫੀ ਵੱਡਾ ਖੱਪਾ ਪਾ ਗਿਆ। ਤਰਕਸ਼ੀਲ ਸੁਸਾਇਟੀ ਦੋਵਾਂ ਪ੍ਰੀਵਾਰਾਂ ਦੇ ਦੁੱਖ ਵਿਚ ਸ਼ਰੀਕ ਹੁੰਦੀ ਹੈ।**

—ਅਦਾਰਾ ਤਰਕਸ਼ੀਲ





# ਹੁਗਲੀ ਦਰਿਆ ਅਤੇ ਦੁਰਗਾ ਦੇ ਬੁੱਤ

ਹਮੇਸ਼ਾ ਵਾਂਗ ਇਸ ਵਾਰ ਦੁਰਗਾ ਪੂਜਾ ਦੇ ਜਸ਼ਨ ਪਹਿਲਾਂ ਹੀ ਦੂਸ਼ਿਤ ਹੋਏ ਹੁਗਲੀ ਦਰਿਆ ਵਿਚ 15 ਟਨ ਦੇ ਕਰੀਬ ਮਰਕਿਊਰਿਕ ਆਕਸਾਈਡ ਰਲਾ ਦਿੱਤਾ ਗਿਆ। ਇਹ ਕੌਤਕ ਕਲਕੱਤਾ ਦੇ ਮਿਊਂਸਪਲ ਏਰੀਆ 'ਚ 2000 ਦੀ ਗਿਣਤੀ' ਚ ਲਾਏ ਪੰਡਾਲਾਂ 'ਚ ਸਿਰੇ ਚੜ੍ਹਦਾ ਹੈ।

ਦੁਰਗਾ ਦੀ ਮੂਰਤੀ ਉਪਰ ਜਿੰਕ ਅਤੇ ਸਿੱਕੇ ਆਦਿ ਧਾਤਾਂ ਦੇ ਰੰਗਾਂ ਦੇ ਲੇਪ ਚੜ੍ਹਾਏ ਜਾਂਦੇ ਹਨ ਤਾਂ ਜੋ ਦੁਰਗਾ ਦੇ ਅਧਿਆਤਮਕ ਜਲੋ ਨੂੰ ਦੁਬਾਲਾ ਕੀਤਾ ਜਾ ਸਕੇ। ਬੇਸ਼ਕ ਇਸਦੇ ਬੜੇ ਖਤਰਨਾਕ ਸਿੱਟੇ ਨਿਕਲਦੇ ਹਨ।

ਇਸ ਵਰ੍ਹੇ ਮੂਰਤੀਆਂ ਦੇ ਜਲਪ੍ਰਵਾਹ ਕਰਨ ਨਾਲ ਦੂਸ਼ਿਤ ਹੋਏ ਪਾਣੀ ਦੇ ਨਮੂਨੇ ਕੇਂਦਰੀ ਪਰਦੂਸ਼ਣ ਕੰਟਰੋਲ ਬੋਰਡ ਅਤੇ ਜੂਲੋਜੀਕਲ ਸਰਵੇ ਆਫ ਇੰਡੀਆ ਦੇ ਮੈਂਬਰਾਂ ਨੇ ਲਏ ਹਨ।

ਔਸਤਨ ਹਰ ਖੂਬਸੂਰਤ ਮੂਰਤੀ ਵਿਚ ਚਾਰ ਕਿਲੋ ਮਰਕਿਊਰਿਕ ਐਸਿਡ ਹੁੰਦਾ ਹੈ। ਇਸ ਤਰ੍ਹਾਂ 2000 ਮੂਰਤੀਆਂ ਰਾਹੀਂ ਅੱਠ ਟਨ ਜ਼ਹਿਰੀਲਾ ਰਸਾਇਣ ਜਲਪ੍ਰਵਾਹ ਹੁੰਦਾ ਹੈ। ਦੁਰਗਾ ਦੇ ਬੱਚਿਆਂ-ਗਨੇਸ਼, ਕਾਰਤਿਕ, ਲਕਸ਼ਮੀ ਅਤੇ ਸਰਸਵਤੀ ਦੀਆਂ ਮੂਰਤੀਆਂ ਹੋਰ ਸਤ ਟਨ ਜ਼ਹਿਰੀਲਾ ਮਾਦਾ ਹੁਗਲੀ'ਚ ਰਲਾਉਂਦੀਆਂ ਹਨ।

ਇਸ ਤੋਂ ਬਿਨ੍ਹਾਂ ਮਰਕਿਊਰਿਕ ਐਸਿਡ, ਪੈਟਰੋਲੀਅਮ ਆਧਾਰਤ ਗਰੀਜ਼, ਤੇਲ ਅਤੇ ਵਾਰਨਿਸ਼ ਵੀ ਇਨਾਂ ਮੂਰਤੀਆਂ'ਚ ਕਾਫੀ ਮਾਤਰਾ'ਚ ਵਰਤੇ ਜਾਂਦੇ ਹਨ। ਜੋ ਵਾਤਾਵਰਨ ਪ੍ਰਦੂਸ਼ਣ ਵਿਚ ਵੱਡਾ ਹਿੱਸਾ ਪਾਉਂਦੇ ਹਨ।

ਸਰਵੇ ਰਾਹੀਂ ਇਹ ਪਤਾ ਲਾਇਆ ਜਾਵੇਗਾ ਕਿ ਸੰਗਮ ਨੇੜੇ ਡੁਬੋਈਆਂ ਜਾਂਦੀਆਂ ਮੂਰਤੀਆਂ ਸਾਹਿਤ ਰੂਪੀ ਸ਼ੀਸ਼ੇ 'ਚ ਆਪਣੀ ਹੋਣੀ-ਨਾਲ ਜੂਝ ਰਹੇ ਮਨੁੱਖ ਦੀਆਂ ਭਾਵਨਾਵਾਂ ਦੀ ਤਸਵੀਰ ਚਮਕਾਉਣ ਦੀ ਬਜਾਏ ਸਵਰਗ ਨਰਕ ਦੀ ਮੁਕਤੀ ਦੇ ਸਬਜ ਬਾਗ ਦਿਖਾਉਣੇ ਭਲਾਂ ਕਿਹੜੀ ਸਾਰਥਿਕਤਾ ਹੈ।

### ਰੁੱਖ ਦੁਆਲੇ ਝੁਰਮਟ

ਮੁੰਡੀਰ, ਭੀੜ, ਹਜੂਮ, ਜਨਤਾ, ਖਲਕਤ ਤੇ ਲੋਕ-ਇਨ੍ਹਾਂ ਸਭਨਾਂ ਸ਼ਬਦਾਂ ਵਿਚ ਕਿਤੇ ਨਾ ਕਿਤੇ ਰਤਾ ਮਾਸਾ ਫਰਕ ਜਰੂਰ ਹੈ ਅਤੇ ਫਰਕ ਸੂਖਮ ਵੀ ਹੈ। ਉਂਜ ਸ਼ਾਇਦ ਅਸਾਂ ਪੰਜਾਬੀ ਵਾਲਿਆਂ ਨੇ ਇਹ ਫਰਕ ਲੱਭਣ ਤੇ ਸ਼ਬਦਾਂ ਦੇ ਬਣਦੇ ਅਰਥਾਂ ਵੱਲ ਧਿਆਨ ਦੇਣ ਦੀ ਲੋੜ ਅਜੇ ਮਹਿਸੂਸ ਨਹੀਂ ਕੀਤੀ। ਪਰ ਚਲੋ ਦਿਮਾਗ ਦੀ ਸਫਾਈ ਲਈ ਯਤਨ ਕਰ ਲੈਂਦੇ ਹਾਂ। 'ਮੁੰਡੀਰ' ਤਾਂ ਨਿਰੋਲ ਤਮਾਸ਼ਬੀਨਾਂ ਦਾ ਇਕੱਠ ਹੈ ਜਦ ਕਿ 'ਭੀੜ' ਵਿਚ ਕਿਤੇ ਕਿਤੇ ਇਕ ਦਿਸ਼ਾ, ਇਕ ਸੇਧ ਦੀ ਝਲਕ ਪੈਂਦੀ ਹੈ। ਯਾਨੀ ਕਿ ਭੀੜ ਵਿਚ ਦਿਮਾਗ ਹੋ ਸ਼ਕਦੇ। ਹਜੂਮ ਤੇ ਭੀੜ ਭੈਣ ਭਰਾ ਹੀ ਹਨ ਜਾਂ ਇਓ ਕਹਿ ਲਓ ਹਜੂਮ ਵੱਡੀ ਭੀੜ ਨੂੰ ਕਿਹਾ ਜਾਂਦਾ ਹੈ। 'ਜਨਤਾ' ਤੇ 'ਖਲਕਤ' ਸ਼ਬਦਾਂ ਨਾਲ ਥੋੜ੍ਹੀ ਜਿਹੀ ਪਵਿਤਰਤਾ ਤੇ ਥੋੜੀ ਜਿਹੀ ਮੂਰਖਤਾ ਵੀ ਰਲੀ ਮਿਲੀ ਹੁੰਦੀ ਹੈ। ਇਥੇ ਦਿਮਾਗ ਇਕ ਸੇਧ ਵਿਚ ਚਲ ਰਹੇ ਹੁੰਦੇ ਹਨ ਭਾਵੇਂ ਉਹ ਸੇਧ ਮੂਰਖਾਨਾ ਹੀ ਹੋਵੇ। 'ਲੋਕ' ਸ਼ਬਦ ਦੀ ਵਿਆਖਿਆ ਦੀ ਤਾਂ ਕਾਮਰੇਡਾਂ ਨੇ ਸਾਹਿਤ ਵਿਚ ਉਹ ਮਿਝ ਕੱਢੀ ਹੈ ਕਿ ਅੰਤਮ ਰੂਪ ਵਿਚ ਸਾਡੇ ਪਿੜ ਪੱਲੇ ਡੱਕਾ ਨਹੀਂ ਪੈਂਦਾ। ਮੁਕਦੀ ਗੱਲ ਅਰਥਾਤ ਸੌ ਹੱਥ ਰੱਸਾ'ਤੇ ਸਿਰੇ ਤੇ ਗੰਢ ਇਹ ਹੈ ਬਈ ਇਨ੍ਹਾਂ ਸ਼ਬਦਾ ਦੇ ਅਰਥਾਂ ਵਿਚ ਚੰਗਿਆਈ ਤੇ ਬੁਰਿਆਈ ਦੀਆਂ ਅਨੇਕ ਪਰਤਾਂ ਹੁੰਦੀਆਂ ਹਨ। ਸਿਰਫ ਬੁਝਣ ਵਾਲਾ ਹੀ ਇਨ੍ਹਾਂ ਵਿਚ ਵੱਖਰੇ ਵੱਖਰੇ ਰੰਗ ਭਰਦਾ ਹੈ।

ਗੱਲ ਤਾਂ ਇਹ ਕਰਨੀ ਸੀ ਬਈ ਮਹਾਂਰਾਸ਼ਟਰ ਵਿਚ ਨਾਂਦੇੜ-ਹਿੰਗੋਲੀ ਸੜਕ ਉਤੇ ਪੈਂਦੇ ਪਿੰਡ ਅੰਬੇਰੀ ਵਿਚ 'ਇਕ ਰਹੱਸਮਈ ਦਰਖਤ' ਦੇ ਦੁਆਲੇ ਜਿਨ੍ਹਾਂ ਲੋਕਾਂ ਨੇ ਝੁਰਮਟ ਪਾਇਆ ਹੋਇਆ ਹੈ, ਇਨ੍ਹਾਂ ਨੂੰ ਉਕਤ ਸ਼ਬਦਾਂ ਵਿਚੋਂ ਕਿਹੜਾ ਸ਼ਬਦ ਅਲਾਟ ਕੀਤਾ ਜਾਏ ? ਪਤਾ ਨਹੀਂ ਇਹ ਗੱਲ ਜ਼ੰਗਲ ਦੀ ਅੱਗ ਵਾਂਗ ਕਿਵੇਂ ਫੈਲ ਗਈ ਹੈ ਕਿ ਇਹ ਰੁੱਖ 'ਕਲਪ ਬ੍ਰਿਛ' ਹੈ ਜੋ ਮਨ ਦੀਆਂ ਮੁਰਾਦਾਂ ਪੂਰੀਆਂ ਕਰਦਾ ਹੈ। ਕੁਝ ਤਾਂ ਇਹ ਕਹਿੰਦੇ ਬਈ 40 ਸਾਲ ਪਹਿਲਾਂ ਗੁਰੂ ਗੰਗਾ ਰਾਮ ਮਹਾਰਾਜ ਨੇ ਇਸ ਦਰਖਤ ਹੇਠਾਂ ਡੇਰਾ ਲਾਇਆ, ਕੁੱਝ ਕਹਿੰਦੇ ਬਈ ਉਨ੍ਹਾਂ ਨੇ ਇਸ ਰੁੱਖ ਨੂੰ ਪਾਲਪੋਸ ਕੇ ਜਵਾਨ ਕੀਤਾ ਤੇ ਹੁਣ ਜਿਹੜਾ ਇਸ ਰੁੱਖ ਹੇਠਾਂ ਬਹਿ ਕੇ ਕੀਰਤਨ ਕਰੇ, ਉਸਦੀ ਇਛਾਪੂਰੀ ਹੋ ਜਾਂਦੀ ਹੈ। ਬਸ ਗੱਲਾਂ ਹਵਾ ਵਿਚ ਉਡ ਰਹੀਆਂ ਹਨ ਤੇ ਇਹ ਕੋਈ ਵੀ ਨਹੀਂ ਦੱਸ ਰਿਹਾ ਕਿ ਕੀਹਨੂੰ ਕੀਹਨੂੰ ਇਸ ਤੋਂ ਫਾਇਦਾ ਹੋਇਆ ਹੈ। ਡਾਕਟਰ, ਵਕੀਲ ਤੇ ਹੋਰ ਬੁੱਧੀਜੀਵੀ ਵੀ ਇਸ ਰੁੱਖ ਨੂੰ ਵੇਖਣ ਲਈ ਆ ਰਹੇ ਹਨ ਤੇ ਇਨ੍ਹਾਂ ਵਿਚੋਂ ਇਕ ਸਾਬਕਾ ਵਜ਼ੀਰ ਵੀ ਹੈ। ਲਾਗੇ ਚਾਗੇ ਦੀ ਫਸਲ ਲੋਕਾਂ ਨੇ ਮਿੱਧ ਕੇ ਤਬਾਹ ਕਰ ਦਿੱਤੀ ਹੈ। ਹੋਰ ਗੱਲ ਇਹ ਹੈ ਕਿ ਰੁੱਖ ਦੀ ਪਰਕਰਮਾ ਕਰਨ ਵਿਚ ਤੀਵੀਆਂ ਦਾ ਨੰਬਰ ਪਹਿਲਾ ਹੈ। ਪੰਚਾਇਤ ਨੇ ਥਾਂ ਥਾਂ ਛਬੀਲਾਂ ਦਾ ਪ੍ਰਬੰਧ ਕੀਤਾ ਹੈ, ਲੰਗਰ ਲੱਗੇ ਹੋਏ ਹਨ।

ਜਿਵੇਂ ਆਪਣੇ ਪੰਜਾਬ ਵਿਚ ਭੂਤ ਪ੍ਰੇਤਾਂ ਦੀ ਜੱਖਣਾਂ ਵੱਢਣ ਵਾਲੇ 'ਤਰਕਸ਼ੀਲ' ਹਨ, ਇਵੇਂ ਮਹਾਰਾਸ਼ਟਰ ਵਿਚ ਵੀ ਹਨ। ਉਹ ਬਥੇਰਾ ਰੌਲਾ ਪਾ ਰਹੇ ਹਨ ਕਿ ਐਵੇਂ ਅੰਨ੍ਹੇ-ਵਾਹ ਮੂੰਹ ਚੁੱਕ ਕੇ ਰੁੱਖ ਵੱਲ ਵਹੀਰਾਂ ਨਾ ਘੱਤੋ ਪਰ ਜਨਤਾ ਦੀ ਬੂਥੀ ਕਿਸੇ ਹੋਰ ਪਾਸੇ ਵੱਲ ਜਾਂਦੀ ਹੀ ਨਹੀਂ। ਰੁੱਖਾਂ ਦੇ ਮਾਹਿਰ[ਬਾਟਨੀ ਦੇ ਪ੍ਰੋਫੈਸਰ]ਵੀ ਇਹੋ ਕਹਿੰਦੇ ਹਨ ਪਰ ਲੋਕੀਂ ਕਹਿੰਦੇ ਬਈ ਰੁੱਖ ਨੂੰ ਅਸਾਂ ਦੇਵਤਾ ਬਣਾਕੇ ਹੀ ਸਾਹ ਲੈਣਾਹੈ

# ਅੱਠਵਾਂ ਡੈਲੀਗੇਟ ਇਜ਼ਲਾਸ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਦਾ ਅੱਠਵਾਂ ਸਲਾਨਾ ਡੈਲੀਗੇਟ ਇਜਲਾਸ ਫਗਵਾੜਾ ਵਿਖੇ 18 ਦਸੰਬਰ ਨੂੰ 11 ਵਜੇ ਬੜੀ ਧੂਮਧਾਮ ਨਾਲ ਸ਼ੁਰੂ ਹੋਇਆ । ਕੁਲ ਡੈਲੀਗੇਟਾਂ ਦੀ ਹਾਜਰੀ ਸੌ ਤੋਂ ਉਪਰ ਸੀ। **ਦਰਸ਼ਕਾਂ ਦੀ** ਗਿਣਤੀ ਵੀ ਭਰਵੀਂ ਸੀ। ਇਸਦਾ ਉਦਘਾਟਨੀ ਸ਼ੈਸਨ ਹੀ ਦਰਸਾਉਂਦਾ ਸੀ ਕਿ ਇਸ ਵਾਰ ਦੇ ਡੈਲੀਗੇਟ ਮਨਾਂ ਅੰਦਰ ਕੁਝ ਨਵਾਂ ਹੀ ਲੈਕੇ ਆਏ ਹਨ। ਉਦਘਾਟਨੀ ਸੈਸ਼ਨ ਦੀ ਪ੍ਰਧਾਨਗੀ ਸ਼੍ਰੀਮਤੀ ਅਸੀਮਾ ਸ਼ਾਹੀਵਾਲ ਕਨਵੀਨਰ ਗਿਆਨ ਵਿਗਿਆਨ ਜਥਾ ਉਤਰੀ ਜ਼ੋਨ ਨੇ ਕੀਤੀ ਅਤੇ ਇਸ ਸ਼ੈਸਨ ਦੇ ਮੁਖ ਮਹਿਮਾਨ ਸ਼੍ਰੀ ਹਰਜੀਤ ਸਿੰਘ ਸੋਹੀ ਡਿਪਟੀ ਕਮਿਸ਼ਨਰ [ਇਨਕਮ ਟੈਕਸ] ਜਲੰਧਰ ਸਨ। ਇਜ਼ਲਾਸ ਦੇ ਉਦਘਾਟਨੀ ਭਾਸ਼ਣ ਵਿਚ ਤਰਕਸ਼ੀਲ ਸੁਸ਼ਾਇਟੀ ਪੰਜਾਬ (ਰਜਿ.) ਦੇ ਸੂਬਾ ਪ੍ਰਧਾਨ ਸ਼੍ਰੀ ਰਜਿੰਦਰ ਭਦੌੜ ਨੇ ਤਰਕਸ਼ੀਲ ਸੁਸਾਇਟੀ ਦੀ ਜਾਣ ਪਛਾਣ ਕਰਵਾਉਂਦਿਆਂ ਇਸਦੇ ਪਿਛਲੇ ਸਾਲਾਂ ਦੇ ਲੇਖੇ ਜ਼ੋਖੇ ਤੇ ਭਰਵੇਂ ਵਿਚਾਰ ਰੱਖੇ। ਉਹਨਾਂ ਇਕਾਈਆਂ ਵਲੋਂ ਆਏ ਡੈਲੀਗੇਟਾਂ ਨੂੰ ਸੰਬੋਧਤ ਹੁੰਦਿਆਂ ਕਿਹਾ ਕਿ ਜਿਥੇ ਸਾਡੀ ਮੁਹਿੰਮ ਪਖੰਡੀ ਅਨਸਰਾਂ ਦੇ ਪਾਜ਼ ਉਘੇੜਦੀ ਹੈ ਉਥੇ ਇਸਨੂੰ ਜੀਵਨ ਜਾਂਚ ਦਾ ਢੰਗ ਵੀ ਬਣਾਇਆ ਜਾਵੇ। ਤਰਕਸ਼ੀਲਤਾ ਦੇ ਨਾਮ ਥੱਲੇ ਕੰਮ ਕਰਦੇ ਮੌਕਾਪ੍ਰਸਤ ਧਖੰਡੀਆਂ ਅਤੇ ਵਪਾਰਕ ਅਨਸਰਾਂ ਨੂੰ ਕਾੜ੍ਹੇ ਹੱਥੀਂ ਲਿਆ ਜਾਵੇ। ਸ੍ਰੀ ਮਤੀ ਅਸੀਮਾ ਸਾਹੀਵਾਲ ਵਲੋਂ ਸੁਸਾਇਟੀ ਨੂੰ ਗਿਆਨ ਵਿਗਿਆਨ ਜਥਿਆਂ ਵਿਚ ਸ਼ਾਮਲ ਹੋਣ ਦੀ ਅਪੀਲ ਕੀਤੀ ਗਈ ਅਤੇ ਹਰ ਤਰਾਂ ਦੇ ਵਿਗਿਆਨਕ ਕਾਰਜ਼ਾਂ ਲਈ ਸਹਿਯੋਗ ਦੇਣ ਦੀ ਗੱਲ ਕੀਤੀ। ਮੁਖ ਮਹਿਮਾਨ ਸ਼੍ਰੀ ਹਰਜੀਤ ਸਿੰਘ ਸੋਹੀ ਵਲੋਂ ਤਰਕਸ਼ੀਲਾਂ ਦੇ ਕੰਮ ਦੀ ਭਰਵੀਂ ਸਲਾਘਾ ਕੀਤੀ ਗਈ ਅਤੇ ਕਿਹਾ ਗਿਆ ਕਿ ਉਹ ਖੁਲ੍ਹੇ ਮਨ ਨਾਲ ਹਰ ਵਰਗ ਦੇ ਲੋਕਾਂ ਵਿਚ ਜਾਣ ਅਤੇ ਵਹਿਮਾਂ ਭਰਮਾਂ ਦੇ ਖਿਲਾਫ ਆਪਣੀ ਮੁਹਿੰਮ ਹੋਰ ਤੇਜ ਕਰਨ। ਉਹਨਾਂ ਵਲੋਂ ਵੀ ਹਰ ਤਰਾਂ ਦਾ ਸਹਿਯੋਗ ਦੇਣ ਦਾ ਵਚਨ ਦਿੱਤਾ ਗਿਆ। ਧੰਨਵਾਦੀ ਭਾਸ਼ਣ ਸਮੇਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਦੋ ਮਾਸਕ ਰਸਾਲੇ 'ਤਰਕਸ਼ੀਲ' ਦੇ ਮੁਖ ਸੰਪਾਦਕ ਬਲਵਿੰਦਰ ਬਰਨਾਲਾ ਵਲੋਂ ਸਕੂਲਾਂ ਵਿਚ ਵਿਗਿਆਨਕ ਪ੍ਰਚਾਰ ਤੇ ਜੋਰ ਦਿੱਤਾ ਗਿਆ ਅਤੇ ਗੈਰ-ਵਿਗਿਆਨਕ ਗੱਲਾਂ ਸਲੇਬਸ ਚੋਂ ਕੱਢਣ ਲਈ ਸਰਕਾਰ ਨੂੰ ਅਪੀਲ ਕੀਤੀ ਗਈ। ਤਰਕਸ਼ੀਲ ਸਾਹਿਤ ਨੂੰ ਹਰ ਵਰਗ ਤੱਕ ਪਹੁੰਚਾਉਣ ਲਈ ਮੁਹਿੰਮ ਨੂੰ ਤੇਜ ਕਰਨ ਦਾ ਸੱਦਾ ਦਿੱਤਾ ਗਿਆ। ਹਰ ਤਰਾਂ ਦੇ ਗੈਰਵਿਗਿਆਨਕ ਪ੍ਰਚਾਰ ਨੂੰ ਕਾੜੇ ਹੱਥੀ ਲੈਣ ਲਈ ਡੈਲੀਗੇਟਾਂ ਨੂੰ ਅਪੀਲ ਕੀਤੀ ਗਈ।

ਪਿਛਲੇ ਸਾਲ ਦੀਆਂ ਗਤੀਵਿਧੀਆਂ ਸਬੰਧੀ ਪੜਚੋਲ ਕਰਨ ਵਾਲਾ ਦੂਸਰਾ ਸ਼ੈਸ਼ਨ ਤਕਰੀਬਨ ਢਾਈ ਘੰਟੇ ਚੱਲਿਆ। ਕੁਝ ਇਕ ਮਮੂਲੀ ਘਾਟਾਂ ਨੂੰ ਛੱਡਕੇ ਤਕਰੀਬਨ ਸੁਸਾਇਟੀ ਤੇ ਇਕਾਈਆਂ ਦੇ ਕਾਰਜਾਂ ਤੇ ਸੰਤੁਸ਼ਟੀ ਜ਼ਾਹਰ ਕੀਤੀ ਗਈ। ਗਾਰਦੀਨਗਰ ਵਿਚ ਪਸ਼ੂ ਮਰਨ ਦੀਆਂ ਘਟਨਾਵਾਂ ਸਬੰਧੀ ਸੁਸਾਇਟੀ ਵਲੋਂ ਨਿਭਾਏ ਰੋਲ ਦੀ ਸਮੁਚੇ ਡੈਲੀਗੇਟਾਂ ਭਰਪੂਰ ਪ੍ਰਸ਼ੰਸਾ ਕੀਤੀ। ਸੂਬਾ ਕਮੇਟੀ ਅਤੇ ਇਕਾਈ ਵਿਚਕਾਰ ਤਾਲਮੇਲ ਦੀ ਘਾਟ ਦਾ ਵਿਸ਼ਾ ਵੀ ਸਾਹਮਣੇ ਆਇਆ। ਪਿਛਲੇ ਸਾਲ ਦੇ ਕਾਰਜ਼ਾਂ ਵਿਚ ਰਹਿ ਗਈਆਂ ਕਮੀਆਂ ਨੂੰ ਵਿਉਤਣ ਲਈ ਕਾਰਜ਼ ਵਿਉਂਤ ਨਾਲ ਸਬੰਧਤ ਤੀਸਰਾ ਸੈਸ਼ਨ ਭਰਪੂਰ ਬਹਿਸ ਦਾ ਵਿਸ਼ਾ ਬਣਿਆ ਰਿਹਾ। ਇਸ ਇਜ਼ਲਾਸ ਦੇ ਡੈਲੀਗੇਟਾਂ ਦੀ ਵਿਸ਼ੇਸ ਖਾਸੀਅਤ ਇਹ ਰਹੀ ਕਿ ਉਹਨਾਂ ਹਰ ਬਹਿਸ ਵਿਚ ਪੂਰੀਤਰਾਂ ਸਾਰਥਕ ਭਾਗ ਲਿਆ। ਕਾਰਜ਼ ਵਿਉਂਤ ਵਿਚ ਮਾਨਸਿਕ ਰੋਗੀਆਂ ਲਈ ਲਾਏ ਜਾ ਰਹੇ ਕੈਂਪਾਂ (ਸੈਂਟਰਾਂ) ਨੂੰ ਹੋਰ ਵਧੇਰੇ ਉਤਸ਼ਾਹਤ ਕਰਨ ਦੀ ਗੱਲ ਕੀਤੀ ਗਈ। ਡਾ: ਅਜੀਤਪਾਲ ਵਲੋਂ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਅਤੇ ਸਧਾਰਨ ਲੋਕਾਂ ਵਿਚ ਬਾਬਰੀ ਮਸਜਿਦ ਦੇ ਮੁੱਦੇ ਤੇ ਬਹਿਸ ਚਲਾਉਣ ਦਾ ਵਿਚਾਰ ਰੱਖਿਆ ਗਿਆ। ਸ਼ਰੀਰ ਦਾਨ ਕਰਨ ਜਾਂ ਖੂਨ ਦਾਨ ਕਰਨ ਸਬੰਧੀ ਭਰਵੀਂ ਬਹਿਸ ਤੋਂ ਬਾਅਦ ਇਸ ਸਿੱਟੇ ਤੇ ਪੁਜਿਆ ਗਿਆ ਕਿ ਇਹ ਕਿਸੇ ਨੂੰ ਵੀ ਬਿਨਾਂ ਸ਼ਰਤਾਂ ਰੱਖਿਆਂ ਦਾਨ ਕੀਤੇ ਜਾ ਸਕਦੇ ਹਨ। ਇਸਤਰੀਆਂ ਦੀ ਸਮੂਲੀਅਤ ਨੂੰ ਯਕੀਨੀ ਬਨਾਉਣ ਲਈ ਉਪਰਾਲੇ ਕਰਨ ਸਬੰਧੀ ਵੀ ਵਿਚਾਰ ਕੀਤੀ ਗਈ। ਪ੍ਰਕਾਸ਼ਨ ਨੂੰ ਹੋਰ ਵਧੀਆ ਕਰਨ ਲਈ ਇਕਾਈਆਂ ਨੂੰ ਸਹਿਯੋਗ ਦੇਣ ਦੀ ਗੱਲ ਵੀ ਸਾਹਮਣੇ ਆਈ। ਪੰਜਾਬ ਨੂੰ ਚਾਰ ਖਿਤਿਆਂ ਵਿਚ ਵੰਡਕੇ ਹਰ ਖਿੱਤੇ ਵਿਚ ਪ੍ਰਬੰਧ ਨੂੰ ਸੁਚੱਜ਼ਾ ਬਣਾਉਣ ਲਈ ਇੱਕ ਪ੍ਰਬੰਧਕ ਸੂਬਾ ਕਮੇਟੀ ਵਲੋਂ



ਲਾਉਣ ਦਾ ਵਿਚਾਰ ਪਾਸ ਕੀਤਾ ਗਿਆ। ਤਰਕਸ਼ੀਲ ਕਾਫਲਾ ਜੋ ਮਾਰਚ ਦੇ ਅਖੀਰ ਵਿਚ ਚਲਣਾ ਹੈ ਨੂੰ ਪ੍ਰਵਾਨਗੀ ਦੇ ਦਿੱਤੀ ਗਈ। ਇੱਕ ਤਰਕਸ਼ੀਲ ਭਵਨ ਉਸਾਰਨ ਨੂੰ ਪ੍ਰਵਾਨਗੀ ਦੇ ਦਿੱਤੀ ਗਈ।

ਸੰਵਿਧਾਨਕ ਸੋਧਾਂ ਸਬੰਧੀ ਸੈਸ਼ਨ ਵਿਚ ਕੁਝ ਮਹੱਤਵ-ਪੂਰਣ ਸੋਧਾਂ ਭਰਵੀਂ ਬਹਿਸ ਤੋਂ ਬਾਅਦ ਸਰਬਸੰਮਤੀ ਨਾਲ ਪਾਸ ਕਰ ਦਿੱਤੀਆਂ ਗਈਆਂ। ਹੁਣ ਸੂਬਾ ਕਾਰਜਕਾਰੀ ਕਮੇਟੀ ਦੀ ਚੋਣ ਡੈਲੀਗੇਟ ਇਜ਼ਲਾਸ ਸਿਧਿਆਂ ਕਰਿਆ ਕਰੇਗਾ ਜਿਸ ਵਿਚ ਪ੍ਰਧਾਨ, ਜਨਰਲ ਸਕੱਤਰ, ਮੀਤ ਪ੍ਰਧਾਨ, ਪ੍ਰਚਾਰ ਸਕੱਤਰ, ਖਜਾਨਚੀ, ਮੁਖ ਸੰਪਾਦਕ 'ਤਰਕਸ਼ੀਲ' ਅਤੇ ਮੈਗਜੀਨ ਦਾ ਪ੍ਰਬੰਧਕ ਸ਼ਾਮਲ ਹੋਣਗੇ। ਚਾਰ ਆਰਗੇਨਾਈਜ਼ਰਾਂ ਦੀ ਚੋਣ ਕੇਵਲ ਸੂਬਾ ਕਮੇਟੀ ਹੀ ਕਰੇਗੀ। ਸੂਬਾ ਕਮੇਟੀ ਨੂੰ ਅਧਿਕਾਰ ਹੋਵੇਗਾ ਕਿ ਉਹ 2/3 ਬਹੁਮਤ ਨਾਲ ਕਿਸੇ ਵੀ ਅਹੁਦੇਦਾਰ ਨੂੰ ਬਦਲ ਜਾਂ ਕੱਢ ਸਕਦੀ ਹੈ।

ਪ੍ਰਕਾਸ਼ਨ ਅਤੇ ਹਿਸਾਬ ਕਿਤਾਬ ਸਬੰਧੀ ਸੈਸ਼ਨ ਵਿੱਚ ਰਸਾਲੇ ਦੇ ਮੈਟਰ ਅਤੇ ਦਿੱਖ ਉਪਰ ਸੰਤੁਸ਼ਟੀ ਜ਼ਾਹਰ ਕੀਤੀ ਗਈ। ਹਿਸਾਬ ਕਿਤਾਬ ਤੇ ਪੂਰਨ ਤਸੱਲੀ ਜ਼ਾਹਰ ਕੀਤੀ ਗਈ। ਕਿਤਾਬਾਂ ਸਬੰਧੀ ਵੀ ਵਿਚਾਰਿਆ ਗਿਆ ਕੁਝ ਕੁ ਰਹਿ ਗਈਆਂ ਕਮੀਆਂ ਨੂੰ ਦੂਰ ਕਰਨ ਲਈ ਆਏ ਸੁਝਾਅ ਪ੍ਰਵਾਨ ਕਰ ਲਏ ਗਏ। ਫੁਟਕਲ ਅਜੰਡੇ ਵੀ ਵਿਚਾਰੇ ਗਏ। ਹਾਊਸ ਵਲੋਂ ਕੁਝ ਮਤਿਆਂ ਨੂੰ ਪ੍ਰਵਾਨਗੀ ਦਿੱਤੀ ਗਈ। ਜਿਸਤਰਾਂ ਤਸਲੀਮਾਂ ਨਸਰੀਨ ਦੇ ਵਿਚਾਰਾਂ ਦੀ ਅਜ਼ਾਦੀ ਦੀ ਪਰੋੜਤਾ ਕੀਤੀ ਗਈ ਅਤੇ ਉਸਦੇ ਹੱਕ ਵਿਚ ਮੁਜਾਹਰੇ ਕਰ ਰਹੇ ਲੋਕਾਂ ਦੀ ਪ੍ਰਸੰਸਾ ਕੀਤੀ ਗਈ ਅਤੇ ਫਾਂਸੀ ਦੇਣ ਸਬੰਧੀ ਰੂੜੀਵਾਦੀ ਮੁਲਾਣਿਆਂ ਦੇ ਵਿਚਾਰਾਂ ਦੀ ਨਿੰਦਾ ਕੀਤੀ ਗਈ। ਦੂਸਰਾ ਮਤਾ ਧਾਰਮਿਕ ਸਥਾਨਾਂ ਉਪਰ ਲਾਊਡ ਸਪੀਕਰਾਂ ਤੇ ਪਾਬੰਦੀ ਸਬੰਧੀ ਸੀ। ਸਰਕਾਰ ਨੂੰ ਕਿਹਾ ਗਿਆ ਕਿ ਉਹ ਅਜਿਹਾ ਕਰਕੇ ਅਵਾਜ਼ ਦੇ ਪ੍ਰਦੂਸ਼ਣ ਤੋਂ ਲੋਕਾਂ ਦੀ ਭਲਾਈ ਦੀ ਗੱਲ ਕਰੇ। ਤੀਸਰਾ ਮਤਾ ਤਰਕਸ਼ੀਲਤਾ ਦੇ ਨਾਮ ਤੇ ਕੰਮ ਕਰਦੇ ਪਾਖੰਡੀ ਅਨਸਰਾਂ ਖਿਲਾਫ ਸੀ ਜੋ ਆਪਣੇ ਨਿੱਜੀ ਵਪਾਰਕ ਹਿੱਤਾਂ ਖਾਤਰ ਤਰਕਸ਼ੀਲ ਸੁਸਾਇਟੀ ਦੀਆਂ ਪਰਾਪਤੀਆਂ ਦਾ ਲਾਹਾ ਲੈਣ ਦੇ ਯਤਨ ਵਿਚ ਹਨ। ਚੌਥਾ ਮਤਾ ਪ੍ਰਚਾਰ ਮਾਧਿਆਮਾਂ ਵਲੋਂ ਅੰਧਵਿਸ਼ਵਾਸਾਂ ਤੇ ਦਿੱਤੇ ਜਾਣ ਵਾਲੇ ਪਰੋਗਰਾਮ ਦੇ ਖਿਲਾਫ ਸੀ।

ਅਖੀਰ ਤੇ ਫਗਵਾੜਾ ਇਕਾਈ ਦੇ ਸੁਚੱਜੇ ਪ੍ਰਬੰਧ ਦੀ ਸ਼ਲਾਘਾ ਕੀਤੀ ਗਈ।

# ਸਮੇਂ ਦੀ ਗੱਲ

—ਸਾਧੂ ਸਿੰਘ

ਛੱਡ ਦੇ ਵਹਿਮਾਂ ਭਰਮਾ ਨੂੰ
ਦੇਣਾ ਦੋਸ਼ ਤੂੰ ਛੱਡ ਦੇ ਕਰਮਾਂ ਨੂੰ
ਕਰਮ ਆਪਣੇ ਆਪ ਬਣਾਏ ਜਾਂਦੇ ਨੇ
ਰਾਹ ਵਿੱਚ ਪਏ ਰੋੜ੍ਹੇ ਹੱਥਾਂ ਨਾਲ ਹਟਾਏ ਜਾਂਦੇ ਨੇ
ਚੇਲੇ ਚਪਟੇ ਸਾਧ ਬੂਬਨੇ ਗੁਣ ਜਿਨਾਂ ਦੇ ਗਾਉਣਾ ਏਂ
ਆਥਣ ਉਗਣ ਹਰ ਵੇਲੇ ਜਿੰਨਾਂ ਨੂੰ ਤੂੰ ਧਿਉਣਾ ਏ
ਤੂੰ ਮਦਦ ਉਹਨਾਂ ਦੀ ਚਾਹੁਣਾ ਏ
ਨਹੀਂ ਤੇਰੀ ਮਦਦ ਕਰ ਸਕਦੇ
ਉਹ ਤੇਰੇ ਹੱਥਾਂ ਵੱਲ ਵੇਂਹਦੇ ਨੇ
ਢਿੱਡ ਨਹੀਂ ਆਪਣਾ ਭਰ ਸਕਦੇ
ਮਟੀ ਦੇ ਉਤੇ ਲੱਸੀ ਪਾਵੇਂ
ਮੱਟੀ ਨਹੀਂ ਸੁਖੀ ਵਸਾ ਸਕਦੀ
ਜ਼ਾਨਵਰ ਉਸ ਤੇ ਵਿੱਠਾਂ ਕਰਦੇ
ਉਹੋ ਨਹੀਂ ਹਟਾ ਸਕਦੀ
ਮਟੀ ਦੇ ਉੱਤੇ ਧਾਰ ਮਾਰ ਕੇ
ਕੁੱਤਾ ਸਿੱਖਿਆ ਦਿੰਦਾ ਹੈ
ਜ਼ੇ ਸ਼ਕਤੀ ਹੈ ਬਾਬੇ ਵਿਚ
ਮੇਰੀ ਲੱਤ ਕਿਓ ਨਹੀਂ ਭੰਨ ਦਿੰਦਾ ਹੈ
ਸਿਰ ਤੇਰੇ ਨੂੰ ਤੇਲ ਨਹੀਂ ਜੁੜ੍ਹਦਾ
ਤੇਲ ਜੰਡ ਤੇ ਪਾਉਂਦਾ ਤੂੰ
ਆਪ ਤਾਂ ਰੋਟੀ ਰੁਖੀ ਖਾਵੇਂ
ਘਿਓ ਦੀ ਜੋਤ ਜਗਾਉਂਦਾ ਤੂੰ
ਹਾਲਤ ਤੇਰੀ ਵੇਖ ਮੈਨੂੰ
ਤਰਸ ਬੜ੍ਹਾ ਹੀ ਆਉਂਦਾ ਹੈ
ਨਾ ਮੰਨਣਾ ਗੱਲ ਤੇਰੀ ਮਰਜੀ
ਸੱਚ ਸੁਣਾਉਂਦਾ ਹੈ

—●—

**ਤੇਰੀ ਜਾਂ ਮੇਰੀ ਕਿਸੇ ਦੀ ਵੀ ਅਮੀਰੀ-ਦੋ ਗੱਲਾਂ ਵਿਚ ਹੁੰਦੀ ਹੈ। ਇਕ ਆਪਣੇ ਦਿਲ ਦੀ ਦੌਲਤ ਵਿਚ, ਦੂਜੀ ਇਲਮ ਵਿਚ। ਇਹ ਦੌਲਤਾਂ ਆਪਣੇ ਹੱਥਾਂ ਦੀ ਕਮਾਈ ਹੁੰਦੀਆਂ ਹਨ। ਆਪਣੀ ਹੋਂਦ ਦਾ ਮਾਣ।**

# ਸ਼ੰਕਾ ਨਵਿਰਤੀ

**ਸ਼ੰਕਾ :-** RH ਫੈਕਟਰ ਦਾ ਟੀਕਾ ਦੋਬਾਰਾ ਕਦੋਂ ਤੇ ਕਿਵੇਂ ਲਗਾਇਆ ਜਾ ਸਕਦਾ ਹੈ ? ਦੂਸਰੇ ਬੱਚੇ ਦੀ ਸੰਭਾਵਨਾ ਦਾ ਪਤਾ ਲੱਗਣ ਸਮੇਂ ਜਾਂ ਉਸਤੋਂ ਬਾਅਦ ?

ਜਗਸੀਰ ਸਿੰਘ, ਪਿੰਡ ਭੁੱਲਰ (ਫਰੀਦਕੋਟ)

**ਨਵਿਰਤੀ :** ਮਨੁੱਖੀ ਖੂਨ ਵਿਚ ਕਈ ਕਿਸਮ ਦੀਆਂ ਕੋਸ਼ਕਾਵਾਂ ਤੋਂ ਇਲਾਵਾ ਇਹੋ ਜਿਹੇ ਤੱਤ ਵੀ ਹੁੰਦੇ ਹਨ ਜਿਨ੍ਹਾਂ ਵਿਚ [Antigenic Properties] ਹੁਦੀਆਂ ਨੇ । ।RH ਫੈਕਟਰ ਇਹਨਾਂ ਵਿੱਚੋਂ ਇਕ ਹੈ । ਜੇਕਰ ਕਿਸੇ ਮਨੁੱਖ ਦੇ ਖੂਨ ਵਿਚ ਮੌਜੂਦ ਹੋਵੇ ਤਾਂ ਉਹ RH ਪਾਜਿਟਿਵ ਕਹਾਉਂਦਾ ਹੈ ਨਹੀਂ ਤਾਂ RH ਨੈਗਟਿਵ । ਭਾਰਤ ਵਿਚ ਲਗਭਗ 5% ਮਨੁੱਖ RH ਨੈਗਟਿਵ ਹਨ । ਗਰਭ ਦੌਰਾਨ ਆਮ ਤੌਰ ਤੇ ਪਹਿਲੀ ਤਿਮਾਹੀ ਤੋਂ ਬਾਅਦ ਬੱਚੇ ਦੀਆਂ ਲਾਲ ਕੋਸ਼ਕਾਵਾਂ [RBC] ਮਾਂ ਦੇ ਖੂਨ ਅੰਦਰ ਪ੍ਰਵੇਸ਼ ਕਰ ਸਕਦੀਆਂ ਨੇ । ਜੇਕਰ ਕੋਈ RH ਨੈਗਟਿਵ ਮਾਂ RH ਪਾਜ਼ਿਟਿਵ ਬੱਚੇ ਨੂੰ ਗਰਭ'ਚ ਪਾਲ ਰਹੀ ਹੋਵੇ ਤਾਂ ਬੱਚੇ ਦੀਆਂ ਲਾਲ ਕੋਸ਼ਕਾਵਾਂ ਤੇ ਲੱਗਿਆ [Antigenic] ਤੱਤ ਮਾਂ ਅੰਦਰ [Antibodies] ਪੈਦਾ ਕਰ ਸਕਦਾ ਹੈ । ਪਹਿਲੇ ਗਰਭ ਦੌਰਾਨ ਇਹ [Antibodies] ਕੋਈ ਖਾਸ ਮਾਤਰਾ'ਚ ਪੈਦਾ ਨਹੀਂ ਹੁੰਦੀਆਂ ਪ੍ਰੰਤੂ RH ਪਾਜ਼ੇਟਿਵ ਬੱਚੇ ਵਾਲੇ ਹਰ ਅਗਲੇ ਗਰਭ ਦੌਰਾਨ ਮਾਂ ਅੰਦਰ ਇਹਨਾਂ ਦੀ ਮਿਕਦਾਰ ਵਧਦੀ ਜਾਂਦੀ ਹੈ। ਇਹ [Antibodies] ਬੱਚੇ ਦੇ ਜਿਸਮ ਅੰਦਰ ਪ੍ਰਵੇਸ਼ ਕਰਕੇ ਉਹ ਲਾਲ ਕੋਸ਼ਕਾਵਾਂ ਨੂੰ ਨਸ਼ਟ ਕਰ ਦਿੰਦਾ ਹੈ ।

ਸੋ [Anti-D] ਦਾ ਟੀਕਾ ਹਰ [MTP] (ਮੈਡੀਕਲ ਟਰਮੀਨੇਸ਼ਨ ਆਫ਼ ਪ੍ਰੈਗਨੈਂਸੀ) ਅਤੇ ਹਰ ਪਾਜ਼ੇਟਿਵ ਬੱਚੇ ਦੇ ਜਨਮ ਮਗਰੋਂ 72 ਘੰਟਿਆਂ ਦੇ ਅੰਦਰ-ਅੰਦਰ ਲਗਵਾਉਣਾ ਅਤਿਅੰਤ ਜਰੂਰੀ ਹੈ । ਇਹ ਟੀਕਾ ਮਾਂ ਅੰਦਰ ਪੈਦਾ ਹੋਈਆਂ ਖਤਰਨਾਕ [Antibodies] ਨੂੰ ਨੁਕਸਾਨ ਰਹਿਤ ਕਰ ਦਿੰਦਾ ਹੈ । —ਡਾ, ਕਰਨੈਲ ਸਿੰਘ

ਮੁਖੀ ਬੱਚਾ ਵਿਭਾਗ, ਮੈਡੀਕਲ ਕਾਲਿਜ, ਫਰੀਦਕੋਟ

**ਸ਼ਕਾ :** ਤਾਂਬੇ ਦਾ ਕੰਗਣ ਪਹਿਨਣ ਨਾਲ ਗਠੀਏ ਦੇ ਦਰਦਾਂ ਨੂੰ ਆਰਾਮ ਮਿਲਣ ਬਾਰੇ ਕਿਆਸ ਕੀਤਾ ਜਾਂਦਾ ਹੈ । ਇਹ ਕਿੰਨਾਂ ਠੀਕ ਹੈ ?

**ਨਵਿਰਤੀ :-** ਭਾਰਤ ਅੰਦਰ ਤਾਂਬੇ ਦੇ ਕੰਗਣ ਪਹਿਨਣ ਤੋਂ ਇਲਾਵਾ ਮਿਲੀਆਂ ਜੁਲੀਆਂ ਧਾਤਾਂ ਦੇ ਛਾਪਾਂ-ਛੱਲੇ ਪਹਿਨਣ ਨਾਲ ਵੀ ਅਜਿਹਾ ਸਮਝਿਆ ਜਾਂਦਾ ਹੈ। ਬੱਸ ਸਟਾਪਾਂ ਉਪਰ ਅਜਿਹੀਆਂ ਮੁੰਦਰੀਆਂ ਛੱਲੇ ਅਨੇਕਾਂ ਰੋਗਾਂ ਦੇ ਔਸ਼ਧ ਕਹਿਕੇ ਵੇਚੇ ਜਾਂਦੇ ਹਨ । ਇੰਗਲੈਂਡ ਵਿਚ ਵੀ ਭਾਰਤੀ ਵਿਰਸੇ ਦੀ ਇਹ ਧਾਰਨਾਂ ਪੁਜ ਗਈ ਹੈ । ਉਥੋਂ ਦੇ ਜੋੜਾਂ ਦੇ ਮਾਹਰ ਡਾ. ਫਰੈਂਕ ਡੂਡਲੇ ਹਾਰਟ ਨੇ 110 ਮਰੀਜਾਂ ਦੇ ਗਰੁਪ ਦਾ ਅਧਿਅਨ ਕੀਤਾ । ਪਰੰਤੂ ਉਹਨਾਂ ਨੂੰ ਇਸਤਰਾਂ ਦਾ ਕੋਈ ਤੱਥ ਜਾਂ ਸਬੂਤ ਨਹੀਂ ਮਿਲਿਆ ਕਿ ਤਾਂਬੇ ਦੀਆਂ ਵਸਤੂਆਂ ਜੋੜਾਂ ਦੇ ਦਰਦਾਂ ਲਈ ਕੋਈ ਦਵਾਈ ਸਿੱਧ ਹੁੰਦੀਆਂ ਹੋਣ । ਉਹਨਾਂ ਇਸਨੂੰ ਅੰਧਵਿਸ਼ਵਾਸੀ ਲੋਕਾਂ ਵਿਚ ਪੀੜ੍ਹੀ ਦਰ ਪੀੜ੍ਹੀ ਚਲਦੀ ਧਾਰਨਾ ਵਜੋਂ ਚਲਣ ਵਾਲੀ ਅੰਧਵਿਸ਼ਵਾਸੀ ਧਾਰਨਾ ਹੀ ਕਿਹਾ ਹੈ । ਸੋ ਗਠੀਆ ਜਾਂ ਜੋੜ ਦਰਦਾਂ ਲਈ ਉਚਿਤ ਕਸਰਤ ਅਤੇ ਇਲਾਜ਼ ਦੀ ਜਰੂਰਤ ਹੈ ।

**ਸ਼ੰਕਾ :-** ਪਾਣੀ ਜਿਹੜਾ ਹਾਈਡਰੋਜ਼ਨ ਅਤੇ ਆਕਸੀਜ਼ਨ ਯੋਜਕ ($H_2O$) ਹੈ- ਹਾਈਡਰੋਜ਼ਨ ਬਹੁਤ ਹੀ ਬਲਣਸ਼ੀਲ ਗੈਸ ਹੈ ਅਤੇ ਆਕਸੀਜ਼ਨ ਜਿਹੜੀ ਜਿੰਦਗੀ ਲਈ ਜਰੂਰੀ ਹੈ ਅਤੇ ਬਲਣ ਵਿਚ ਮਦਦ ਕਰਦੀ ਹੈ ਪਰੰਤੂ ਫਿਰ ਪਾਣੀ ਨੂੰ ਅੱਗ ਨਹੀਂ ਲਗਦੀ ਸਗੋਂ ਅੱਗ ਬੁਝਾਉਣ ਵਿਚ ਮਦਦ ਕਰਦਾ ਹੈ । ਅਜਿਹਾ ਕਿਉਂ ।

**ਨਵਿਰਤੀ :** ਆਕਸੀਜ਼ਨ ਜਦ ਵੀ ਦੂਸਰੇ ਤੱਤਾਂ ਦੇ ਸੁਮੇਲ ਵਿਚ ਆਉਂਦੀ ਹੈ ਖਾਸ ਕਰਕੇ ਜਦੋਂ ਗਰਮੀ [Heat] ਦਾ ਸਹਾਰਾ ਲੈਕੇ ਇਹ ਮੇਲ ਸੰਭਵ ਬਣਾਇਆ ਜਾਂਦਾ ਹੈ ਤਾਂ ਇਹ ਉਸ ਤੱਤ ਦੀ ਬਲਣ ਪ੍ਰਕਿਰਿਆ ਦੁਆਰਾ ਬਲਣਸ਼ੀਲਤਾ ਖਤਮ ਕਰ ਦਿੰਦੀ ਹੈ । ਇਸ ਕਰਕੇ ਪਾਣੀ ਵਿਚਲੇ ਤੱਤ ਹਾਈਡਰੋਜ਼ਨ ਦੀ ਬਲਣਸ਼ੀਲਤਾ ਆਕਸੀਕਰਣ ਦੀ ਪ੍ਰਕਿਰਿਆ ਦੇ ਦੌਰ ਦੌਰਾਨ ਖਤਮ ਹੋ ਜ਼ਾਂਦੀ ਹੈ । ਇਹ ਯੋਜਕ ਅੱਗ ਬੁਝਾਉਣ ਵਿਚ ਮਦਦ ਕਰਦਾ ਹੈ ।

**ਸ਼ੰਕਾ :** ਚੁੰਮਣ ਕਾਟੀ ਦੇ ਚਿੰਨ੍ਹ [Cross] ਦੁਆਰਾ ਕਿਉਂ ਲਿਖੀ ਜਾਂਦੀ ਹੈ ?

**ਨਵਿਰਤੀ :** ਮਧਯੁਗੀ ਇੰਗਲੈਂਡ ਦੇ ਰਾਜੇ, ਰਾਣੀਆਂ, ਅਤੇ ਸਾਹਿਤਕ ਲੋਕ X ਚਿੰਨ੍ਹ ਨੂੰ ਆਪਣੀਆਂ ਦਸਤਾਵੇਜਾਂ ਤੇ ਦਸਤਖਤ ਕਰਨ ਸਮੇਂ ਵਰਤਦੇ ਸਨ ਜਿਸਦਾ ਭਾਵ ਚੰਗੀ ਭਾਵਨਾ (ਸ਼ੁਭ ਇਛਾ) ਦੀ ਸਹੁੰ ਖਾਣਾ ਹੁੰਦਾ ਸੀ। ਚੁੰਮਣ ਵਿਚ ਵੀ ਇਸ ਭਾਵਨਾ ਨੂੰ ਉਜਾਗਰ ਕਰਨ ਲਈ ਕਰਾਸ (Cross) ਦੀ ਵਰਤੋਂ ਕੀਤੀ ਜਾਂਦੀ ਹੈ।





# ਧੁਰੀ ਦੀ "ਸ਼ਰਾਰਤ"

ਸੂਰਜ ਤੋਂ ਦੂਰੀ ਦੇ ਹਿਸਾਬ ਨਾਲ ਸੂਰਜ ਮੰਡਲ ਦਾ ਤੀਸਰਾ ਗ੍ਰਹਿ ਪ੍ਰਿਥਵੀ ਹੈ ਜੋ ਔਸਤ 14 ਕਰੋੜ 98 ਲੱਖ ਕਿਲੋਮੀਟਰ ਦੀ ਦੂਰੀ ਤੋਂ ਸੂਰਜ ਦੀ ਪਰਿਕਰਮਾਂ ਕਰ ਰਹੀ ਹੈ । ਸੂਰਜ ਦੁਆਲੇ ਪਰਿਕਰਮਾਂ ਦਾ ਇਕ ਪੂਰਾ ਚੱਕਰ ਧਰਤੀ ਦਾ ਇਕ ਵਰ੍ਹਾ ਹੈ । ਇਸੇ ਦੌਰਾਨ ਧਰਤੀ ਆਪਣੀ ਧੁਰੀ ਦੁਆਲੇ ਲਗਭਗ 1669 ਕਿਲੋਮੀਟਰ ਪ੍ਰਤੀ ਘੰਟੇ ਦੀ ਰਫ਼ਤਾਰ ਨਾਲ ਘੁੰਮਦੀ ਹੋਈ ਤਕਰੀਬਨ 365 ਚੱਕਰ ਪੂਰੇ ਕਰਦੀ ਹੈ । ਧੁਰੀ ਦੁਆਲੇ ਗਤੀ ਕਾਰਣ ਹੀ ਦਿਨ ਰਾਤ ਬਣਦੇ ਹਨ । ਇੱਕ ਸਾਲ ਦੇ ਸਮੇਂ ਦੌਰਾਨ ਧਰਤੀ ਦੇ ਵੱਖ-ਵੱਖ ਭਾਗਾਂ ਵਿੱਚ ਦਿਨ ਤੇ ਰਾਤ ਛੋਟੇ ਵੱਡੇ ਹੁੰਦੇ ਰਹਿੰਦੇ ਹਨ ਤੇ ਰੁੱਤਾਂ ਵੀ ਬਦਲਦੀਆਂ ਰਹਿੰਦੀਆਂ ਹਨ । ਦਿਨ ਤੇ ਰਾਤ ਦੇ ਸਮੇਂ ਦੇ ਵਧਣ ਘਟਣ ਅਤੇ ਰੁੱਤਾਂ ਵਿਚ ਤਬਦੀਲੀ ਹੋਣ ਦਾ ਕਾਰਨ ਪ੍ਰਿਥਵੀ ਦੇ ਉਤਰੀ ਤੇ ਦੱਖਣੀ ਧਰੁਵ ਨੂੰ ਮਿਲਾਉਂਦੀ ਫਰਜ਼ੀ ਧੁਰੀ ਦਾ 23·27 ਡਿਗਰੀ' ਤੇ ਝੁਕੀ ਹੋਣਾ ਹੈ । ਧੁਰੀ ਦੇ ਇਸ "ਸ਼ਰਾਰਤੀ" ਝੁਕਾਅ ਉਪਰ ਘੁੰਮਦੀ ਧਰਤੀ ਦਿਲਚਸਪ ਵਰਤਾਰਿਆਂ ਨੂੰ ਜਨਮ ਦਿੰਦੀ ਹੈ । ਹਰ ਵਰ੍ਹੇ 21 ਜੂਨ ਨੂੰ ਧਰਤੀ ਦਾ ਉਤਰੀ ਧਰੁਵ ਵੱਧ ਤੋਂ ਵੱਧ ਸੂਰਜ ਦੇ ਨੇੜੇ ਹੁੰਦਾ ਹੈ । ਇਸ ਹਾਲਤ ਵਿਚ ਸੂਰਜ ਦੀਆਂ ਕਿਰਨਾਂ ਉਤਰੀ ਅਰਧ ਗੋਲੇ ਉੱਪਰ ਸਿੱਧੀਆਂ ਪੈਂਦੀਆਂ ਹਨ ਤੇ ਇਥੇ ਗਰਮੀ ਦੀ ਰੁੱਤ ਹੁੰਦੀ ਹੈ । ਇਸੇ ਸਮੇਂ ਦੱਖਣੀ ਧਰੁਵ ਸੂਰਜ ਤੋਂ ਉਹਲੇ ਹੁੰਦਾ ਹੈ ਤੇ ਦੱਖਣੀ ਅਰਧ ਗੋਲੇ ਉਪਰ ਸੂਰਜ ਦੀਆਂ ਕਿਰਨਾਂ ਮੁਕਾਬਲਤਨ ਤਿਰਛੀਆਂ ਪੈਂਦੀਆਂ ਹਨ ਜਿਸ ਕਰਕੇ ਇਥੇ ਸਰਦੀਆਂ ਦੀ ਰੁੱਤ ਹੁੰਦੀ ਹੈ । ਇਸ ਤੋਂ ਬਾਅਦ ਸਥਿਤੀ ਬਦਲਣ ਲਗਦੀ ਹੈ । 22 ਦਸੰਬਰ ਨੂੰ ਦੱਖਣੀ ਧਰੁਵ ਵੱਧ ਤੋਂ ਵੱਧ ਸੂਰਜ ਵੱਲ ਹੁੰਦਾ ਹੈ ਤੇ ਦੱਖਣੀ ਅਰਧ ਗੋਲੇ ਵਿਚ ਗਰਮੀ ਦੀ ਰੁੱਤ ਹੁੰਦੀ ਹੈ ਇਸ ਸਮੇਂ ਉਤਰੀ ਅਰਧ ਗੋਲਾ ਸਰਦੀ ਦੀ ਰੁੱਤ ਹੰਢਾ ਰਿਹਾ ਹੁੰਦਾ ਹੈ । ਰੁੱਤਾਂ ਦੀ ਤਬਦੀਲੀ ਦਾ ਇਹੀ ਚੱਕਰ ਨਿਰੰਤਰ ਚੱਲ ਰਿਹਾ ਹੈ ।

ਝੁਕੀ ਹੋਈ ਧੁਰੀ ਦੁਆਲੇ ਘੁੰਮਦੀ ਧਰਤੀ ਦੇ ਭੂਮਧ ਰੇਖਾ ਦੇ ਨੇੜਲੇ ਖੇਤਰ ਉਪਰ ਸੂਰਜ ਦੀਆਂ ਕਿਰਨਾਂ ਸਾਰਾ ਸਾਲ ਲਗਭਗ ਸਿੱਧੀਆਂ ਪੈਂਦੀਆਂ ਰਹਿੰਦੀਆਂ ਹਨ ਇਸ ਲਈ ਇਹ ਗਰਮ ਜਲਵਾਯੂ ਵਾਲਾ ਖੰਡ ਹੈ ਤੇ ਇਥੇ ਦਿਨ ਤੇ ਰਾਤ ਦੇ ਸਮੇਂ ਵਿੱਚ ਬਹੁਤਾ ਅੰਤਰ ਨਹੀਂ ਹੁੰਦਾ। ਪਰੰਤੂ ਜਿਉਂ ਜਿਉਂ ਧਰੁਵਾਂ ਵੱਲ ਜਾਈਏ ਇਹ ਅੰਤਰ ਵਧਦਾ ਜਾਂਦਾ ਹੈ। ਧਰੂਵਾਂ ਵੱਲ ਗਰਮੀਆਂ ਵਿੱਚ ਦਿਨ ਵੱਡੇ ਤੇ ਰਾਤਾਂ ਛੋਟੀਆਂ ਹੁੰਦੀਆਂ ਹਨ। ਸਰਦੀਆਂ ਵਿਚ ਇਸਤੋਂ ਉਲਟ ਰਾਤਾਂ ਵੱਡੀਆਂ ਤੇ ਦਿਨ ਛੋਟੇ ਹੁੰਦੇ ਹਨ । ਮਿਸਾਲ ਵਜੋਂ ਪੰਜਾਬ ਦੇ ਸ਼ਹਿਰ ਬਠਿੰਡਾ ਅਤੇ ਗੁਰਦਾਸਪੁਰ ਕਰਮ-ਵਾਰ 30 ਅਤੇ 32 ਡਿਗਰੀ ਉੱਤਰ ਵਿਚ ਸਥਿਤ ਹਨ। ਲਗਭਗ 8 ਡਿਗਰੀ ਉੱਤਰ ਵਿਚ ਸਥਿਤ ਭਾਰਤ ਦੇ ਸ਼ਹਿਰ ਕੰਨਿਆ ਕੁਮਾਰੀ ਨਾਲੋਂ ਅੱਜ ਕੱਲ੍ਹ ਇਥੇ ਰਾਤਾਂ ਮੁਕਾਬਲਤਨ ਲੰਮੀਆਂ ਹਨ ਤੇ ਦਿਨ ਛੋਟੇ । ਪੰਜਾਬ ਤੋਂ ਹੋਰ ਉੱਤਰ ਵੱਲ ਅੰਤਰ ਹੋਰ ਵੀ ਵਧਦਾ ਜਾਂਦਾ ਹੈ । ਨੌਰਵੇ, ਸਵੀਡਨ, ਫਿਨਲੈਂਡ, ਅਲਾਸਕਾ, ਤੇ ਸਾਬਕਾ ਰੂਸ ਦੇ ਸਾਇਬੇਰੀਆ ਆਦਿ ਅਜਿਹੇ ਖੇਤਰ ਹਨ ਜਿਥੇ ਸਰਦੀਆਂ ਵਿਚ ਲੰਮਾ ਸਮਾਂ ਸੂਰਜ ਦਿਖਾਈ ਹੀ ਨਹੀਂ ਦਿੰਦਾ । ਗਰੀਨਲੈਂਡ ਤੇ ਟੁੰਡਰਾ ਦੇ ਉਤਰੀ ਭਾਗਾਂ ਅਤੇ ਉੱਤਰੀ ਧਰੂਵੀ ਖੇਤਰਾਂ ਵਿਚ ਜੋ ਸਰਦੀਆਂ ਵਿਚ ਲੰਮਾ ਸਮਾ ਸੂਰਜ ਤੋਂ ਉਹਲੇ ਰਹਿੰਦੇ ਹਨ ਕਈ ਮਹੀਨੇ ਲੰਮੀ ਰਾਤ ਪੈ ਜਾਂਦੀ ਹੈ। ਇਸ ਰੁੱਤ ਵਿਚ ਮਾਸਕੋ ਵਰਗੇ ਸ਼ਹਿਰ ਵਿਚ ਦਿਨ ਚੜ੍ਹਦਾ ਹੈ, ਦੋ ਢਾਈ ਘੰਟੇ ਸੂਰਜ ਦਿਖਾਈ ਦੇ ਕੇ ਛਿਪ ਜਾਂਦਾ ਹੈ ਤੇ ਬਾਕੀ ਸਮਾਂ ਹਨੇਰੀ ਰਾਤ ਦਾ ਹੁੰਦਾ ਹੈ । ਇਸੇ ਸਮੇਂ ਦੌਰਾਨ ਦੱਖਣੀ ਧਰੁਵ ਸੂਰਜ ਵੱਲ ਹੁੰਦਾ ਹੈ ਇਸ ਲਈ ਸ਼ੇਟਲੈਂਡ ਦੀਪ ਸਮੂਹ, ਦੱਖਣੀ ਆਰਕਨੀ ਫਾਕਲੈਂਡ ਤੇ ਦੱਖਣੀ ਧਰੂਵੀ ਖੇਤਰਾਂ ਵਿਚ ਮਹੀਨਿਆਂ ਬੱਧੀ ਸੂਰਜ ਦਿਖਾਈ ਦਿੰਦਾ ਰਹਿੰਦਾ ਹੈ। ਇਥੇ ਉੱਤਰੀ ਧਰੁਵ ਤੋਂ ਉਲਟ ਕਈ ਮਹੀਨੇ ਲੰਮਾ ਦਿਨਹੁੰਦਾਹੈ।

21 ਮਾਰਚ ਤੋਂ ਬਾਅਦ ਸਥਿਤੀ ਬਦਲਣੀ ਸ਼ੁਰੂ ਹੋ ਜਾਂਦੀ ਹੈ । ਉੱਤਰੀ ਧਰੂਵੀ ਖੇਤਰਾਂ ਉਪਰ ਲਗਭਗ 6 ਮਹੀਨੇ ਲਈ ਸੂਰਜ ਲਗਾਤਾਰ ਦਿਖਾਈ ਦਿੰਦਾ ਹੈ ਤੇ ਇਸਦੇ ਉਲਟ ਦੱਖਣੀ ਧਰੁਵ ਦਾ ਐਨਟਾਰਕਟਿਕਾ ਮਹਾਂਦੀਪ ਇਸ ਸਮੇਂ ਦੌਰਾਨ ਇਤਨੀ ਹੀ ਲੰਮੀ ਰਾਤ ਦੇ ਹਨੇਰੇ ਵਿਚ ਰਹਿਦਾ ਹੈ। ਧਰਤੀ ਦੀ ਇਸ ਸਥਿਤੀ ਵਿਚ ਘੜੀ ਦੇ ਸਮੇਂ ਮੁਤਾਬਿਕ ਭਾਵੇਂ ਅੱਧੀ ਰਾਤ ਦਾ ਸਮਾਂ ਹੋ ਚੁੱਕਾ ਹੁੰਦਾ ਹੈ । ਪਰ ਨੌਰਵੇ ਵਰਗੇ ਦੇਸ਼ਾਂ ਵਿਚ ਆਕਾਸ਼ ਵਿਚ ਸੂਰਜ ਚਮਕ ਰਿਹਾ ਹੁੰਦਾ ਹੈ। ਮਾਸਕੋ ਦੀ ਸਥਿਤੀ ਵਰਗੇ ਖੇਤਰਾਂ ਵਿਚ ਦੋ-ਢਾਈ ਘੰਟੇ ਦੀ ਰਾਤ ਵੀ ਸ਼ਾਮ ਦੇ ਘੁਸਮੁਸੇ ਵਰਗੀ ਹੀ ਹੁੰਦੀ ਹੈ ।

ਜੇ ਧਰਤੀ ਦੀ ਧੁਰੀ ਲੰਬ ਵਾਂਗ ਸਿੱਧੀ ਹੁੰਦੀ ਤਾਂ ਨਾ ਤਾਂ ਇਥੇ ਰੁੱਤਾਂ ਬਦਲਦੀਆਂ ਤੇ ਨਾ ਹੀ ਵੱਖ ਵੱਖ ਥਾਂਵਾਂ ਤੇ ਦਿਨ ਰਾਤ ਦਾ ਅੰਤਰ । ਸੂਰਜ ਦੇ ਸਾਹਮਣੇ ਇੱਕੋ ਸਥਿਤੀ ਵਿਚ ਘੁੰਮਣ ਕਰਕੇ ਧਰਤੀ ਉਪਰ ਗਰਮ ਪ੍ਰਦੇਸ਼ ਹਮੇਸ਼ਾ ਹੀ ਗਰਮ ਰਹਿੰਦੇ ਤੇ ਸਰਦ ਪ੍ਰਦੇਸ਼ ਸਦਾ ਲਈ ਸਰਦ ।

—ਰਣਧੀਰ ਗਿੱਲਪੱਤੀ

# ਸਾਹਿਤਕਾਰਾਂ ਦੇ 'ਕੌਤਕ'

ਸਾਹਿਤ ਦੀ ਸਿਰਜਣਾਂ ਸਬੰਧੀ ਸਵੇ-ਸਾਚੀ ਲਿਖਦਾ ਹੈ, ' ਆਪਣੇ ਸੁਖ ਲਈ ਅਤੇ 'ਕਲਾ ਕਲਾ ਲਈ' ਸਾਹਿਤ ਦੇ ਸਬੰਧ ਵਿੱਚ ਇਹ ਦੋ ਵਿਚਾਰਧਾਰਾ ਲੰਮੇ ਸਮੇਂ ਤੋਂ ਪ੍ਰਚਾਰੀਆਂ ਜਾਂਦੀਆਂ ਰਹੀਆਂ ਹਨ । ਜੇਕਰ ਸਾਹਿਤ ਦੀ ਸਿਰਜਣਾ ਸਾਹਿਤਕਾਰ ਆਪਣੇ ਸੁਖ ਲਈ ਕਰਦਾ ਹੈ ਤਾਂ ਲਿਖੇ ਜਾਣ ਤੋਂ ਬਾਦ ਅਜਿਹੇ ਸਾਹਿਤ ਦੀ ਉਪਯੋਗਤਾ ਖਤਮ ਹੋ ਜਾਂਦੀ ਹੈ ।" ਬਿਨਾਂ ਸ਼ੱਕ ਸਾਹਿਤ ਸਮਾਜ ਲਈ ਹੁੰਦਾ ਹੈ ਜਦਕਿ ਟਾਲਸਟਾਇ ਨੇ ਸਾਹਿਤ ਨੂੰ ਸਾਡੇ ਜੀਵਨ ਦਾ ਇਕ ਨਵਾਂ ਨੀਂਹ ਪੱਥਰ ਆਖਿਆ ਹੈ । ਸਮਾਜ'ਚ ਵਾਪਰਦੇ ਗਲਤ ਵਰਤਾਰਿਆਂ, ਨਾ ਬਰਾਬਰੀ ਤੇ ਹੁੰਦੀ ਲੁੱਟ ਖਸੁੱਟ ਨੂੰ ਸਾਹਿਤ-ਕਾਰ ਹੀ ਆਪਣੀ ਸੂਖਮ ਨਜ਼ਰ ਨਾਲ ਵੇਖ ਸਕਦਾ ਹੈ । ਸਮਾਜਿਕ ਚੇਤਨਾ ਲਈ ਉਹ ਇਹਨਾਂ ਊਣਤਾਈਆਂ ਨੂੰ ਸਾਹਿਤ ਰੂਪੀ ਸ਼ੀਸ਼ੇ ਰਾਹੀਂ ਦਰਸਾਉਂਦਾ ਹੈ । ਸੰਸਾਰ ਪ੍ਰਸਿੱਧ ਲੇਖਕਾਂ ਨੇ 'ਸਾਹਿਤ ਲੋਕਾਂ ਲਈ' -ਧਾਰਨਾ ਦੀ ਪ੍ਰੋੜਤਾ ਕਰਦਿਆਂ ਸਾਹਿਤ ਨੂੰ ਯਥਾਰਥ ਨਾਲ ਜੋੜਕੇ ਆਪਣੇ ਫਰਜ਼ਾਂ ਦੀ ਪੂਰਤੀ ਕੀਤੀ ਹੈ । ਪ੍ਰੰਤੂ ਇਥੇ ਪੂੰਜੀਪਤੀ, ਵਰਗ ਦੇ ਹਿੱਤਾਂ ਪੂਰਦੇ ਤੇ 'ਕਲਾ-ਕਲਾ ਲਈ' ਦਾ ਰਾਗ ਅਲਾਪਣ ਵਾਲੇ ਲੇਖਕਾਂ ਦੀ ਵੀ ਘਾਟ ਨਹੀਂ ਹੈ । ਸਾਹਿਤ ਵਿਚ ਕਿਸਮਤ-ਕਰਮਾਂ ਦੇ ਪਿਛਾਂਹ ਖਿੱਚੂ ਅਧਿਆਤਮਵਾਦੀ ਫਲਸਫੇ ਤੇ ਗੈਰ-ਵਿਗਿਆਨਕ ਧਾਰਨਾਵਾਂ ਦੀ ਪ੍ਰੋੜਤਾ ਕਰਨ ਵਾਲੇ ਲੇਖਕ ਵੀ ਇਸੇ ਕਤਾਰ ਵਿਚ ਹੀ ਆਉਂਦੇ ਹਨ । ਮੈਕਸਿਮ ਗੋਰਕੀ ਅਜਿਹੇ ਲੇਖਕਾਂ ਨੂੰ ਆੜੇ ਹੱਥੀਂ ਲੈਂਦਿਆਂ ਲਿਖਦਾ ਹੈ, "ਜਿਨਾਂ ਇਹ ਲੋਕ 'ਰੱਬ ਦੇ ਨੇੜੇ' ਦੀ ਗੱਲ ਕਰਦੇ ਹਨ, ਉਨ੍ਹਾਂ ਹੀ ਉਹ ਮਿਹਨਤ-ਮੁਸ਼ਕਤ ਕਰਨ ਵਾ-ਲਿਆਂ ਤੋਂ ਦੂਰ ਰਹਿਕੇ ਉਹਨਾਂ ਦੀ ਕਮਾਈ ਹੜੱਪਦੇ ਹਨ ।

33 ਕਰੋੜ ਦੇਵੀ-ਦੇਵਤਿਆਂ ਤੇ ਰਿਸ਼ੀਆਂ-ਮੁਨੀਆਂ ਦੇ 'ਮਹਾਨ' ਭਾਰਤ ਵਿਚ ਸਾਹਿਤਕਾਰਾਂ ਦਾ ਅੰਧਵਿਸ਼ਵਾਸਾਂ ਦੇ ਵਣਜਾਰੇ ਹੋਣਾ ਕੋਈ ਅਲੋਕਾਰੀ ਗੱਲ ਨਹੀਂ ਹੈ ਪ੍ਰੰਤੂ ਜਦੋਂ ਸਮਾਜਿਕ ਚੇਤਨਾ ਲਈ ਕੰਮ ਕਰਨ ਵਾਲੇ ਲੇਖਕ ਗੈਰ-ਵਿਗਿਆਨਕ ਸੋਚ ਦੇ ਦੂਤ ਬਣ ਬੈਠਣ ਤਾਂ ਸਚਮੁੱਚ ਚਿੰਤਾ ਦਾ ਵਿਸ਼ਾ ਬਣਦਾ ਹੈ । 1947 ਦੀ ਫਿਰਕੂ ਵੰਡ ਵੇਲੇ ਫਿਰਕੂ ਦੰਗਿਆਂ ਨੂੰ ਵੇਖ ਕੇ ਪੰਜਾਬ ਦੀ ਆਵਾਜ਼ ਬਣਕੇ ਵਾਰਸ ਸ਼ਾਹ ਨੂੰ ਬੁਲਾਉਣ ਵਾਲੀ ਪ੍ਰਸਿੱਧ ਲੇਖਿਕਾ ਅੰਮ੍ਰਿਤਾ ਪ੍ਰੀਤਮ ਪਿਛਲੇ ਇਕ ਦਹਾਕੇ ਤੋਂ ਆਪਣੇ ਮਾਸਿਕ-ਮੈਗਜ਼ੀਨ ਰਾਹੀਂ ਕੁਝ ਇਸ ਤਰ੍ਹਾਂ ਦਾ ਹੀ ਪ੍ਰਚਾਰ ਕਰ ਰਹੀ ਐ । ਇਹ ਉਹੀ ਲੇਖਿਕਾ ਹੈ ਜਿਸਨੇ ਪਹਿਲਾਂ ਆਪਣੀਆਂ ਕਿਰਤਾਂ ਰਾਹੀਂ ਸਮਾਜਿਕ ਚੇਤਨਾ ਦੀ ਗੱਲ ਕੀਤੀ ਸੀ, ਸਮਾਜ ਦੀਆਂ ਗਲਤ ਕਦਰਾਂ ਕੀਮਤਾਂ ਖਿਲਾਫ ਬਗਾਵਤ ਦਾ ਝੰਡਾ ਬੁਲੰਦ ਕੀਤਾ ਸੀ । ਔਰਤਾਂ ਦੀਆਂ ਬੇੜੀਆਂ ਦਾ ਜ਼ਿਕਰ ਕੀਤਾ ਸੀ, ਸਮਾਜ ਦੇ ਦਾਬੇ ਹੇਠ ਨਪੀੜੀ ਜਾ ਰਹੀ ਔਰਤ ਦੇ ਹਿਤਾਂ ਦੀ ਤਰਜਮਾਨੀ ਕੀਤੀ ਸੀ, ਅੱਜ ਉਹੀ ਲੇਖਿਕਾ ਜੋਤਿਸ਼ ਦੀ 'ਸਾਰਥਿਕਤਾ' ਦੀ ਬਾਤ ਪਾਉਂਦੀ ਹੈ । ਮਨਘੜੰਤ ਤੇ ਊਟ-ਪਟਾਂਗ ਸੁਪਨ-ਸੰਸਾਰ ਨੂੰ 'ਸੱਚ' ਬਣਾਕੇ ਪੇਸ਼ ਕਰ ਰਹੀ ਐ । 'ਕਿਸਮਤ' ਜਿਹੀਆਂ ਥੋਥੀਆਂ ਧਾਰਨਾਵਾਂ ਦੇ ਹੱਕ'ਚ ਪਹਿਰਾ ਦੇ ਰਹੀ ਹੈ । ਹੁਣ ਉਸਨੂੰ ਆਪਣੀ ਮੁਕਤੀ 'ਭਗਤੀ' ਤੇ 'ਲਿਵ ਲਾਉਣ' ਵਿਚੋਂ ਨਜ਼ਰ ਆਉਂਦੀ ਹੈ । ਰਿਸ਼ੀਆਂ-ਮੁਨੀਆਂ ਦੀਆਂ ਮਿਥਕ ਕਹਾਣੀਆਂ ਵਿਚੋਂ 'ਸੱਚ' ਤਲਾਸ਼ ਕਰਨ ਦਾ ਭਰਮ ਪਾਲ ਰਹੀ ਹੈ । ਜਦਕਿ ਲੇਖਕ ਦੀ ਤਲਾਸ਼ ਤਾਂ ਇਕ ਸੱਚੇ-ਸੁੱਚੇ ਮਨੁੱਖ ਤੇ ਨਵੇਂ ਨਰੋਏ ਸਮਾਜ ਲਈ ਹੁੰਦੀ ਹੈ । ਫਿਰ ਅੰਧਵਿਸ਼ਵਾਸੀ ਧਾਰਨਾਵਾਂ ਤੇ ਕਿਸਮਤ-ਕਰਮਾਂ ਦੇ ਪਿਛਾਂਹਖਿੱਚੂ ਫਲਸਫ ਦੇ ਗੁਣ ਗਾਉਣਾ ਕਿਸ ਲਈ ਹੈ ? ਅਜੋਕੇ ਵਿਗਿਆਨਕ ਯੁੱਗ ਵਿਚ ਵੇਲਾ ਵਿਹਾ ਚੁੱਕੀਆਂ ਕੀਮਤਾਂ ਤੇ ਮਨੁੱਖਤਾ ਦੀ ਖੁਸ਼ਹਾਲੀ'ਚ ਰੁਕਾਵਟ ਬਣੇ ਫਲਸਫ਼ੇ ਨੂੰ ਪ੍ਰਚਾਰਨਾ 'ਸੂਝਵਾਨ' ਲੇਖਕਾਂ ਲਈ ਇੱਕੋ-ਇਕ ਕੰਮ ਰਹਿ ਗਿਐ ? ਸਾਹਿਤ ਰੂਪੀ ਸ਼ੀਸ਼ੇ'ਚ ਆਪਣੀ ਹੋਣੀ ਨਾਲ ਜੂਝ ਰਹੇ ਮਨੁੱਖ ਦੀਆਂ ਭਾਵਨਾਵਾਂ ਦੀ ਤਸਵੀਰ ਦਰਸਾਉਣ ਦੀ ਬਜਾਏ ਸਵਰਗ-ਨਰਗ ਦੀ ਮੁਕਤੀ ਦੇ ਸਬਜ਼ ਬਾਗ ਦਿਖਾਉਣੇ ਭਲਾ ਕਿਹੜੀ ਸਾਹਿਤਕਤਾ ਹੈ ?

## ਕੁੱਝ ਕਰਵਾ ਚੌਥ ਬਾਰੇ

ਤਰਕਸ਼ੀਲ ਜਾਣਦੇ ਹਨ ਕਿ 'ਕਰਵਾ-ਚੌਥ' ਜਿਹੀਆਂ ਪਿਛਾਂਹਖਿੱਚੂ ਧਾਰਨਾਵਾਂ/ਰੀਤੀ-ਰਿਵਾਜ ਮਰਦ ਪ੍ਰਧਾਨ ਸਮਾਜ ਵਿਚ ਔਰਤ ਨੂੰ ਕਿਸੇ ਨਾ ਕਿਸੇ ਰੂਪ'ਚ ਨੀਵਾਂ ਦਿਖਾਉਣ, ਮਰਦ ਦੀ ਦਾਸੀ ਬਣਾਕੇ ਪੇਸ਼ ਕਰਨ ਦੇ ਯਤਨਾਂ'ਚੋਂ ਹੀ ਹਨ । ਵਿਗਿਆਨ ਦੇ ਯੁੱਗ ਵਿਚ ਅਜਿਹੇ ਰੀਤੀ-ਰਿਵਾਜਾਂ ਦੀ ਨਿਰਾਰਥਕਤਾ ਬਾਰੇ ਲੋਕਾਂ ਨੂੰ ਸੁਚੇਤ ਕਰਨਾ ਸਮੂਹ ਚੇਤੰਨ, ਲੋਕਾਂ, ਬੁੱਧੀਜੀਵੀਆਂ, ਲੇਖਕਾਂ/ਸ਼ਾਇਰਾਂ ਦਾ ਪਹਿਲਾ ਤੇ ਜਰੂਰੀ ਫਰਜ਼ ਹੈ । ਪ੍ਰੰਤੂ ਐਤਕੀਂ ਕਰਵਾ ਚੌਥ ਵਾਲੇ ਦਿਨ ਪੰਜਾਬੀ ਦੇ ਇਕ ਨੌਜਵਾਨ 'ਪ੍ਰਗਤੀਵਾਦੀ' ਸ਼ਾਇਰ ਦੀ ਕਰਵਾ ਚੌਥਦੀ ਪ੍ਰੋੜਤਾ ਕਰਦੀ ਕਵਿਤਾ ਪੰਜਾਬੀ ਦੇ ਪ੍ਰਤੀਨਿਧ ਅਖਬਾਰ (ਪੰਜਾਬੀ ਟ੍ਰਿਬਊਨ) ਵਿਚ ਪੜ੍ਹਨ ਨੂੰ→



# ਸੰਪਾਦਕ ਦੀ ਡਾਕ

ਕਲਕੱਤਾ ਯੂਨਿਵਰਸਿਟੀ ਵਲੋਂ ਆਪਣੇ ਨਾਲ ਸਬੰਧਤ ਕਾਲਜਾਂ ਨੂੰ ਦਾਖਲਾ ਫਾਰਮਾਂ ਵਿਚੋਂ ਧਰਮਾਂ ਦਾ ਖਾਨਾ ਕੱਢਣ ਦੀ ਹਦਾਇਤ ਨਾਲ ਤਰਕਸ਼ੀਲਾਂ ਨੂੰ ਖੁਸ਼ੀ ਦਾ ਹਲਕਾ ਬੁਲਾ ਆਇਆ ਹੈ । ਜੇ ਕਰ ਸਾਰੇ ਭਾਰਤ ਵਿਚ ਹਰ ਕਿਸਮ ਦੇ ਫਾਰਮਾਂ ਵਿਚੋਂ ਧਰਮ ਅਤੇ ਜ਼ਾਤ ਦਾ ਖਾਨਾ ਕੱਢ ਦਿੱਤਾ ਜਾਵੇ ਤਾਂ ਇਸ ਨਾਲ ਸਾਡੀ ਖੁਸ਼ੀ ਦਾ ਕੋਈ ਟਿਕਾਣਾ ਨਹੀਂ ਰਹੇਗਾ ।

ਹਰਮੇਸ਼ ਨਿਜ਼ਾਤ,
ਫਗਵਾੜਾ

ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜ਼ਮਾਨ ਤਰਕਸ਼ੀਲ ਕਿਸੇ ਹੋਰ ਸਾਥੀ ਤੋਂ ਲੈਕੇ ਪੜ੍ਹਨ ਦਾ ਮੌਕਾ ਮਿਲਿਆ । ਇਸ ਵਿਚ ਛਪਿਆ ਮੈਟਰ ਮੈਨੂੰ ਬਹੁਤ ਪਸੰਦ ਆਇਆ । ਸਾਡਾ ਦੇਸ ਵਹਿਮਾਂ ਭਰਮਾਂ ਵਿਚ ਕੁਝ ਵਧੇਰੇ ਹੀ ਫਸਿਆ ਹੋਇਆ ਹੈ । ਸਮਾਜਿਕ ਅਤੇ ਆਰਥਿਕ ਪੱਖੋਂ ਪਛੜ ਲੋਕਾਂ ਵਾਸਤੇ ਇਹ ਰਸਾਲਾ ਸੰਜੀਵਨੀ ਬੂਟੀ ਅਤੇ ਅਮਰਿਤ-ਅੰਜ਼ਨ ਦਾ ਕੰਮ ਕਰਦਾ ਹੈ । ਤਰਕਸ਼ੀਲ ਸੁਸਾਇਟੀ ਨੇ ਚਲਾਕ, ਮਕਾਰ ਤੇ ਧਨਾਢਾਂ ਵਲੋਂ ਸਿਆਸਤ ਅਤੇ ਧਰਮ ਦੇ ਠੇਕੇਦਾਰਾਂ ਵਲੋਂ ਸਧਾਰਣ ਜਨਤਾ ਦੇ ਕੀਤੇ ਜਾ ਰਹੇ ਸ਼ੋਸ਼ਣ ਨੂੰ ਠੱਲ੍ਹ ਪਾਉਣ ਵਿਚ ਬਹੁਤ ਯੋਗਦਾਨ ਪਾਇਆ ਹੈ । ਇਸ ਨੇਕ ਕੰਮ ਵਾਸਤੇ ਸੁਸਾਇਟੀ ਅਤੇ ਰਸਾਲੇ 'ਤਰਕਸ਼ੀਲ' ਦਾ ਪ੍ਰਬੰਧਕੀ ਬੋਰਡ ਬਹੁਤ ਬਹੁਤ ਵਧਾਈ ਦੇ ਪਾਤਰ ਹਨ । ਮੈਂ ਬਣਦਾ ਸਾਲਾਨਾ ਚੰਦਾ ਭੇਜ ਦਿੱਤਾ ਹੈ ਮੈਨੂੰ ਰਸਾਲਾ ਤੁਰੰਤ ਚਾਲੂ ਕਰਕੇ ਧੰਨਵਾਦੀ ਬਣਾਓ ।

ਕਿਸ਼ੋਰ ਚੰਦ, ਸਾਬਕਾ ਬੀ. ਪੀ. ਈ. ਓ
ਪਿੰਡ ਸਾਹਿਬਾ (ਹੁਸ਼ਿਆਰਪੁਰ)

ਨਵੰਬਰ-ਦਸੰਬਰ ਅੰਕ ਬਹੁਤ ਹੀ ਸਲਾਹੁਣਯੋਗ ਸੀ । 'ਸਿਵੇ ਤੇ ਦੀਵਾ' ਕਵਿਤਾ, ਆਰਟੀਕਲਜ਼ ਖਾਸ ਕਰ 'ਬੱਚਾ ਮਾਂ ਦੇ ਦੁੱਧ ਤੋਂ ਬਾਂਝਾ ਕਿਉਂ' ਅਬਾਦੀ ਤੇ ਪੌਣਪਾਣੀ, ਵਧੀਆ ਲੱਗੇ । ਅਸੀਂ ਸੁਝਾਅ ਭੇਜਦੇ ਹਾਂ ਕਿ ਪਿੰਡਾਂ ਦੇ ਸਕੂਲਾਂ ਵਿਚ ਤੁਹਾਡੇ ਤਰਕਸ਼ੀਲ ਪਰੋਗਰਾਮਾਂ ਦੀ ਬੇਹੱਦ ਲੋੜ ਹੈ । ਪਿੰਡਾਂ ਦੇ ਲੋਕ ਜਿਆਦਾ ਅਣਪੜ੍ਹ ਹੋਣ ਕਾਰਣ ਉਹਨਾਂ ਵਿਚ ਅੰਧਵਿਸ਼ਵਾਸ਼ ਜਿਆਦਾ ਹੁੰਦੇ ਹਨ ਤੇ ਪੇਂਡੂ ਬੱਚਿਆਂ ਅੰਦਰ ਇਹਨਾਂ ਦਾ ਪਾਇਆ ਜਾਣਾ ਸੁਤੇਸਿਧ ਹੁੰਦਾ ਹੈ । ਦੂਸਰਾ ਸੁਝਾਅ ਹੈ ਕਿ ਸੁਸਾਇਟੀ ਨੂੰ ਆਪਣਾ ਸੰਦੇਸ਼ ਘਰ 2 ਪਹੁੰਚਾਉਣ ਲਈ ਲੀਫਲੈਟ ਛਪਵਾਕੇ ਵੰਡਣੇ ਚਾਹੀਦੇ ਹਨ । ਔਰਤਾਂ ਨੂੰ ਸੁਚੇਤ ਕਰਨ ਲਈ ਵੱਧ ਤੋਂ ਵੱਧ ਪਰੋਗਰਾਮ ਅਤੇ ਲੇਖ ਦਿੱਤੇ ਜਾਣ ਕਿਉਂਕਿ ਔਰਤਾਂ ਅੰਦਰ ਅੰਧ-ਵਿਸ਼ਵਾਸ਼ ਵਧੇਰੇ ਹੁੰਦਾ ਹੈ ।

ਲਾਲ ਸਿੰਘ ਸਿੱਧੂ
ਵਾਟਰ ਵਰਕਸ, ਮਾਈਸਰਖਾਨਾ ।

ਮੇਰੇ ਬੇਟੇ ਨਵਜੋਤ ਦੇ ਨਾਮ ਅਜੇ 'ਤਰਕਸ਼ੀਲ' ਨਹੀਂ ਮਿਲ ਰਿਹਾ । ਮਨੁੱਖਤਾ ਦੇ ਭਲੇ ਲਈ ਤੁਸੀਂ ਬਹੁਤ ਸਾਰਥਿਕ ਕਦਮ ਚੁਣਿਆਂ ਹੈ । ਗਿਆਨ ਦੀ ਇਸ ਲੋਅ ਨੂੰ ਹੋਰ ਉਜ਼ਾਗਰ ਕਰਨ ਲਈ ਹੋਰ ਦਰਿੜ੍ਹ ਹੋਵੋ । ਸਭ ਸਾਥੀਆਂ ਨੂੰ ਨਿੱਘਾ ਪਿਆਰ ਸਤਿਕਾਰ,

ਦਰਸ਼ਨ ਦੀਪਕ, ਭਾਸ਼ਾ ਅਫਸਰ
ਸਟੇਟ ਬੈਂਕ ਆਫ ਪਟਿਆਲਾ,
ਪਟਿਆਲਾ

---

→ਮਿਲੀ । ਸ਼ਾਇਦ ਸ਼ਾਇਰਾਂ ਨੇ ਵੀ ਔਰਤ ਦੀ ਤ੍ਰਾਸਦੀ ਨੂੰ ਹੀ ਔਰਤ ਦੀ 'ਹੋਣੀ' ਸਵੀਕਾਰ ਕਰ ਲਿਐ ? ਜੇਕਰ ਅਸੀਂ ਸਮਾਜ ਦੀਆਂ ਥੋਥੀਆਂ ਧਾਰਨਾਵਾਂ ਨੂੰ ਬਦਲ ਨਹੀਂ ਸਕਦੇ ਤਾਂ ਉਹਨਾਂ'ਚ ਹੱਕ'ਚ ਭੁਗਤਣਾ ਕਿੰਨਾ ਕੁ ਸਾਰਥਿਕ ਹੈ ?

**ਦੁੱਮ-ਛੱਲਾ :** ਸਾਹਿਤ ਸਭਾ ਦੇ ਸਲਾਨਾ ਸਮਾਗਮ ਤੇ ਕਰਵਾਏ ਜਾ ਰਹੇ ਕਵੀ-ਦਰਬਾਰ ਦੀ ਪ੍ਰਧਾਨਗੀ ਇਕ 'ਡੇਰੇ ਦਾ ਮਹੰਤ' ਕਰ ਰਿਹਾ ਸੀ । ਸਭਾ ਦੇ ਇਕ ਅਹੁਦੇਦਾਰ ਨੇ ਇਸ ਕੌਤਕ ਬਾਰੇ ਆਪਣਾ ਸ਼ਪਸ਼ਟੀਕਰਣ ਦਿੰਦਿਆਂ ਆਖਿਆ ਅਜੋਕੇ ਯੁੱਗ ਵਿਚ ਸਾਹਿਤ ਹੋਵੇ ਜਾਂ ਸਿਆਸਤ ਸਾਧਾਂ,ਸੰਤਾਂ ਦੇ ਆਸ਼ੀਰਵਾਦ' ਦੀ ਲੋੜ ਤਾਂ ਪੈਂਦੀ ਹੀ ਹੈ ।



# ਪੰਜਾਬੀਅਤ

ਪੰਜਾਬੀਅਤ ਨੂੰ ਇਕ ਸਾਲਮ ਇਕਾਈ ਮੈਂ ਇਸ ਕਰਕੇ ਨਹੀਂ ਮੰਨਦਾ ਕਿ ਇਸ ਮਨੌਤ ਨਾਲ ਮੈਨੂੰ ਕੋਈ ਜਾਤੀ, ਜਮਾਤੀ, ਮਜਹਬੀ, ਇਲਾਕਾਈ, ਕੌਮੀ ਜਾਂ ਰਾਸ਼ਟਰੀ ਲਾਭ ਪਹੁੰਚੇਗਾ ਜਾਂ ਇਸ ਨਾਲ ਮੇਰੀ ਜਾਂ ਮੇਰੇ ਹਮ-ਮਜ਼ਹਬਾਂ ਜਾਂ ਦੇਸ਼ਵਾਸੀਆਂ ਦੀ ਕੋਈ ਮਸਲਿਹਤ ਬੱਝੀ ਹੋਈ ਹੈ। ਮੈਂ ਇਉਂ ਮੰਨਦਾ ਹਾਂ ਕਿਉਂਕਿ ਇਹ ਇਕ ਸੱਚਾਈ ਹੈ, ਜਿਸ ਨੂੰ ਹਰ ਬੰਦਾ ਪ੍ਰਤੱਖ ਵੇਖ ਸਕਦਾ ਹੈ। ਮਸਲਨ, ਕੋਈ ਦੱਸੇ ਕਿ ਭੰਗੜੇ, ਗਿੱਧੇ ਤੇ ਸੰਮੀ ਵਰਗੇ ਲੋਕ-ਨਾਚ ਪੰਜਾਬ ਦੇ ਆਮ ਲੋਕਾਂ ਦੀ ਸਾਂਝੀ ਤਾਲ-ਸੂਝ ਦੀ ਉਪਜ ਹਨ ਕਿ ਹਿੰਦੂਆਂ ਮੁਸਲਮਾਨਾਂ ਜਾਂ ਸਿੱਖਾਂ ਵਿਚੋਂ ਕਿਸੇ ਇੱਕਲੇ ਦੀ ਕਾਢ ਹਨ ? ਘੋੜੀਆਂ, ਅਲਾਹਣੀਆਂ, ਬੋਲੀਆਂ, ਟੱਪੇ, ਮਾਹੀਏ ਤੇ ਢੋਲੇ ਪੰਜਾਬੀ ਮੁਟਿਆਰਾਂ ਤੇ ਗੱਭਰੂਆਂ ਅਤੇ ਸ਼ਾਊਆਂ ਤੇ ਸਵਾਣੀਆਂ ਦੇ ਦਿਲ-ਸਾਗਰਾਂ ਵਿਚੋਂ ਨਿਕਲੇ ਸਾਂਝੇ ਮੋਤੀ ਹਨ ਕਿ ਮਸੀਤਾਂ, ਮੰਦਰਾਂ ਜਾਂ ਗੁਰਦੁਆਰਿਆਂ ਵਿਚ ਤਿਆਰ ਕੀਤੇ ਗਏ ਮਾਣਕ ਹਨ ? ਵਾਰਾਂ, ਕਾਫੀਆਂ, ਸੀਹਰਫ਼ੀਆਂ, ਬਾਰਾਂਮਾਹੇ, ਸਤਵਾਰੇ, ਕਿੱਸੇ ਤੇ ਗਜ਼ਲਾਂ ਦੋਹਾਂ ਪੰਜਾਬਾਂ ਦਾ ਸਾਂਝਾ ਤੇ ਪਿਆਰਾ ਵਿਰਸਾ ਹਨ ਕਿ ਨਹੀਂ ? ਰਾਜਾ ਸਲਵਾਨ, ਪੂਰਨ, ਇੱਛਰਾਂ, ਲੂਣਾਂ, ਗੋਰਖ, ਰਸਾਲੂ ਤੇ ਹੋਡੀ, ਗੁੱਗੇ ਤੇ ਸਖੀ ਸਰਵਰ ਦੇ ਨਾਂ ਸਾਡੇ ਪੰਜਾਬੀ ਕੰਨਾਂ ਵਿਚ ਇਕ ਜਾਣੀ-ਪਛਾਣੀ ਸੋਝੀ ਜਗਾਉਂਦੇ ਹਨ ਕਿ ਨਹੀਂ? 'ਰਾਜਾ ਪੁਰੂ' (ਪੋਰਸ) ਤੋਂ ਦੁੱਲੇ ਭੱਟੀ ਤੱਕ ਤੇ ਦੁੱਲੇ ਭੱਟੀ ਤੋਂ ਭਗਤ ਸਿੰਘ ਤਕ, ਖੜੀਆਂ ਮੁੱਛਾਂ ਵਾਲੇ ਪੰਜਾਬੀਆਂ ਦੀ ਯਾਦ, ਦੁਹਾਂ ਪਾਸਿਆਂ ਦੇ ਪੰਜਾਬੀਆਂ ਦਾ ਖੂਨ ਇਕਸਾਰ ਗਰਮਾਉਂਦੀ ਹੈ ਕਿ ਨਹੀਂ ? ਚੜ੍ਹਦੇ ਤੇ ਛਿਪਦੇ, ਦੂਹਾਂ ਪੰਜਾਬਾਂ ਦੇ ਪੰਜਾਬੀਆਂ ਨੂੰ ਪੁੱਛ ਵੇਖੋ, ਇਨ੍ਹਾਂ ਵਿਚੋਂ ਕੋਈ ਹੈ, ਜੋ ਸੱਸੀ-ਪੁੰਨੂੰ, ਹੀਰ-ਰਾਂਝੇ, ਸੋਹਣੀ ਮਹੀਂਵਾਲ, ਮਿਰਜ਼ਾ-ਸਾਹਿਬਾਂ ਜਾਂ ਰੋਡੇ-ਜਲਾਲੀ ਨੂੰ, ਆਪਣੇ ਪਸਿਓਂ ਦੇਸ਼ ਨਿਕਾਲਾ ਦੇ ਕੇ ਰਾਵੀਓਂ ਪਾਰ ਜਾਂ ਉਰਾਰ ਧੱਕਣ ਨੂੰ ਤਿਆਰ ਹੋਵੇਗਾ ? ਨਾਨੀ ਹੋਵੇ ਜਾਂ ਦਾਦੀ, ਭੂਆ ਹੋਵੇ ਜਾਂ ਮਾਮੀ ਤੇ ਮਾਂ ਹੋਵੇ ਜਾਂ ਮਾਸੀ, ਜੇ ਉਹ ਪੰਜਾਬਣ ਹੈ ਤਾਂ ਬੱਚਿਆਂ ਨੂੰ ਪਹਿਲੀ ਕਹਾਣੀ ਚਿੜੀ ਤੇ ਕਾਂ ਦੀ ਸੁਣਾਉਂਦੀ ਹੈ, ਜਿਨ੍ਹਾਂ ਦੀ ਖਿਚੜੀ ਬਣਾਉਣ ਦੀ ਤਕਰੀਬਨ ਸਿਰੇ-ਚੜ੍ਹ ਚੁੱਕੀ ਸਾਂਝੀ ਖੇਡ ਨੂੰ, ਇਕ ਧਿਰ ਦੀ ਬੇਈਮਾਨੀ, ਪੂਰੀ ਤਰਾਂ ਬਰਬਾਦ ਕਰਕੇ ਰੱਖ ਦੇਂਦੀ ਹੈ। ਕੀ ਪੱਛਮੀ ਪੰਜਾਬ ਦੀਆਂ ਚਿੜੀਆਂ ਤੇ ਕਾਂ, ਮੁਸਲਮਾਨ ਬੱਚਿਆਂ ਦੇ ਦਿਲ-ਪਰਚਾਵੇ ਲਈ, ਖਿਚੜੀ ਦੀ ਥਾਂ, ਹੁਣ ਵੱਡੇ ਮਾਸ ਦੀ ਹਾਂਡੀ ਚਾੜ੍ਹਦੇ ਹਨ ? ਕੀ ਧਨਾਢ ਪੰਜਾਬੀਆਂ ਦੇ ਬੱਚਿਆਂ ਲਈ ਇਸ ਆਦਿ-ਜੁਗਾਦੀ ਬਾਲ-ਕਹਾਣੀ ਦੇ ਗਰੀਬੜੇ ਜਿਹੇ ਪੰਛੀਆਂ ਦੀ ਥਾਂ ਮੋਰਾਂ ਤੇ ਬੁਲਬਲਾਂ ਨੇ ਲੈ ਲਈ ਹੈ ਤੇ ਖਿਚੜੀ ਦੀ ਥਾਂ ਮੁਗ਼ਲਾਈ ਪੁਲਾਉ ਤੇ ਸ਼ਾਹੀ ਕਬਾਬ ਜਾਂ ਕੇਕ-ਪੇਸਟਰੀਆਂ ਨੇ ਲੈ ਲਈ ਹੈ।

ਵੰਝਲੀ, ਲਗੋਜੇ, ਤੂੰਬੀ, ਇਕਤਾਰੇ ਡਫਲੀ, ਢੱਡ ਤੇ ਢੋਲ ਵਰਗੇ ਸਾਜ਼ਾਂ ਦੀ ਸਾਂਝ ਵਲ ਕਦੀ ਧਿਆਨ ਦਿੱਤਾ ਜੇ ? ਜਿਨ੍ਹਾਂ ਨੂੰ ਅਸੀਂ 'ਲੋਕ' ਕਹਿੰਦੇ ਹਾਂ, ਰੱਬ ਝੂਠ ਨਾ ਬੁਲਾਵੇ, ਉਹ ਤਾਂ ਮੈਂ ਸਰਹੱਦ ਦੇ ਦੁਹੀਂ ਪਾਸੀਂ, ਇਨ੍ਹਾਂ ਸਾਜਾਂ ਦੀਆਂ ਧੁਨਾਂ ਉੱਤੇ ਇਕਸਾਰ ਝੂਮਦੇ ਤੇ ਮੇਲ੍ਹਦੇ ਡਿੱਠੇ ਹਨ।

ਆਪਣੀਆਂ ਪੇਂਡੂ ਖੇਡਾਂ ਵਲ ਕਦੀ ਉੱਡਦੀ-ਉੱਡਦੀ ਨਿਗਾਹ ਵੀ ਮਾਰ ਵੇਖੋ। ਬਾਲ, ਕਿੱਕਲੀ, ਲੁੱਕਣ ਮੀਟੀ, ਕੋਟਲਾ-ਛਪਾਕੀ, ਗੁੱਲੀ-ਡੰਡਾ, ਖਿੱਦੋ-ਖੂੰਡੀ, ਕਬੱਡੀ, ਸੌਂਚੀ, ਕੁਸ਼ਤੀ, ਬਾਰਾਂ-ਟਾਣੀ, ਵਗੈਰਾ ਲਈ ਦੋਹਾਂ ਪੰਜਾਬਾਂ ਵਿਚ ਇਕੋ ਜਿੰਨੀ ਚਾਹਤ ਹੈ।

ਰਹੀ ਗੱਲ ਮਜ਼ਹਬੀ ਤੇ ਸਿਆਸੀ ਆਗੂਆਂ ਦੀ ਫਰਕ-ਪਾਊ ਭੂਮਿਕਾ ਦੀ। ਇਸ ਬਾਰੇ ਮੇਰਾ ਜਵਾਬ ਇੱਕੋ ਹੈ ਕਿ ਸਭਿਆਚਾਰਕ ਸਾਂਝ ਵਾਲੀ ਧਿਰ ਜਿੰਨੀ ਦ੍ਰਿੜ ਤੇ ਤਕੜੀ ਹੋਵੇਗੀ, ਉਨੀਆਂ ਹੀ ਦੁਫੇੜੀ ਧਿਰਾਂ ਲਿੱਸੀਆਂ ਹੁੰਦੀਆਂ ਜਾਣਗੀਆਂ। ਮਜ਼ਹਬ ਨੂੰ ਜਮਾਤੀ ਪੱਧਰ ਉੱਤੇ ਵਰਤਣ ਲਈ ਬੇਹੱਦ ਚੌਕਸੀ ਵਰਤਨ ਦੀ ਲੋੜ ਹੈ।

**BOOK-POST**

If Undelivered, Please Return to
TARKSHEEL
Post Box No. 22
BARNALA-148101

PRINTED MATTER

To.............................

.............................

.............................